BHAI VIR SINGH DI CHONVIN KAVITA
(In Punjabi)

ਭਾਈ ਵੀਰ ਸਿੰਘ ਦੀ ਚੋਣਵੀਂ ਕਵਿਤਾ


ਸਾਲ 1984

ਪਹਿਲੀ ਵਾਰ : 10,000 ਕਾਪੀਆਂ

ਮੁਲ : 2 ਰੁਪਏ

ਪ੍ਰਕਾਸ਼ਕ : ਡਾਇਰੈਕਟਰ, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ।

ਛਾਪਕ : ਕੰਟਰੋਲਰ, ਯੂ. ਟੀ. ਪ੍ਰੈਸ, ਚੰਡੀਗੜ੍ਹ।

ਰਾਹੀਂ : ਕੰਟਰੋਲਰ, ਛਪਾਈ ਤੇ ਲਿਖਣ ਸਮੱਗਰੀ ਵਿਭਾਗ, ਪੰਜਾਬ।

## ਦੋ ਸ਼ਬਦ

ਪੰਜਾਬੀ ਦੇ ਵਿਕਾਸ ਦੀ ਗਤੀ ਦੇ ਮੱਠੇ ਹੋਣ ਦਾ ਮੁੱਖ ਕਾਰਨ ਪੰਜਾਬੀ ਪਾਠਕਾਂ ਦੀ ਘਾਟ ਮੰਨਿਆ ਜਾਂਦਾ ਹੈ ਅਤੇ ਪੰਜਾਬੀ ਪਾਠਕਾਂ ਦੀ ਘਾਟ ਦਾ ਕਾਰਨ ਪੰਜਾਬੀ ਪੁਸਤਕਾਂ ਦੇ ਮੁੱਲ ਦਾ ਬਹੁਤ ਜ਼ਿਆਦਾ ਹੋਣਾ ਦੱਸਿਆ ਜਾਂਦਾ ਹੈ। ਇਸੇ ਕਾਰਨ ਪੰਜਾਬੀ ਪੁਸਤਕਾਂ ਘੱਟ ਗਿਣਤੀ ਵਿਚ ਛਪਦੀਆਂ ਹਨ। ਇਸ ਪ੍ਰਕਾਰ ਪੰਜਾਬੀ ਦੇ ਵਿਕਾਸ ਦੀ ਸਮੱਸਿਆ ਇਕ ਗੁੰਝਲ ਭਰਿਆ ਪ੍ਰਸ਼ਨ ਬਣ ਗਿਆ ਹੈ। ਇਸ ਚੱਕਰ ਵਿਚੋਂ ਨਿਕਲਣ ਦਾ ਇਕੋ ਇਕ ਹੱਲ ਇਹ ਹੈ ਕਿ ਪੰਜਾਬੀ ਦੀਆਂ ਸਰਬੋਤਮ ਪੁਸਤਕਾਂ ਬਹੁਤੀ ਗਿਣਤੀ ਵਿਚ ਛਪਵਾ ਕੇ ਅਤੇ ਘੱਟ ਤੋਂ ਘੱਟ ਮੁੱਲ ਉਤੇ ਪਾਠਕਾਂ ਨੂੰ ਭੇਟਾ ਕੀਤੀਆਂ ਜਾਣ। ਇਸ ਨਾਲ ਨਾ ਕੇਵਲ ਪੰਜਾਬੀ ਦੇ ਵਿਕਾਸ ਦੀ ਗਤੀ ਨੂੰ ਹੀ ਤਿੱਖਾ ਕੀਤਾ ਜਾ ਸਕਦਾ ਹੈ ਸਗੋਂ ਪੰਜਾਬੀ ਲੇਖਕਾਂ ਨੂੰ ਵੀ ਚੰਗੀ ਰਾਇਲਟੀ ਮਿਲਣੀ ਸੰਭਵ ਹੋ ਸਕਦੀ ਹੈ। ਇਸੇ ਮੰਤਵ ਨੂੰ ਮੁੱਖ ਰੱਖ ਕੇ ਭਾਸ਼ਾ ਵਿਭਾਗ ਨੇ ਪੰਜਾਬੀ ਪੇਪਰ ਬੈਕ ਦੀ ਇਹ ਸਕੀਮ ਚਾਲੂ ਕੀਤੀ ਹੈ। ਇਸ ਲੜੀ ਵਿਚ ਪੰਜਾਬੀ ਦੀ ਹਰ ਵੰਨਗੀ-ਕਵਿਤਾ, ਕਹਾਣੀ, ਨਾਵਲ, ਨਾਟਕ, ਜੀਵਨੀ, ਲੇਖ ਆਦਿ-ਦੀਆਂ ਉੱਤਮ ਪੁਸਤਕਾਂ ਛਾਪਣ ਦਾ ਉਪਰਾਲਾ ਕੀਤਾ ਜਾ ਰਿਹਾ ਹੈ।

ਇਸ ਸਕੀਮ ਅਧੀਨ ਪੁਸਤਕ 'ਭਾਈ ਵੀਰ ਸਿੰਘ ਦੀ 'ਚੋਣਵੀਂ' ਕਵਿਤਾ' ਪਾਠਕਾਂ ਦੀ ਭੇਟਾ ਕੀਤੀ ਜਾ ਰਹੀ ਹੈ। ਆਪ ਦੀਆਂ ਸਾਰੀਆਂ ਪੁਸਤਕਾਂ ਵਿਚੋਂ ਕੁੱਲ 90 ਕਵਿਤਾਵਾਂ ਦੀ ਚੋਣ ਕਰਕੇ ਇਸ ਪੁਸਤਕ ਵਿਚ ਸ਼ਾਮਲ ਕੀਤੀਆਂ ਗਈਆਂ ਹਨ।

ਭਾਈ ਵੀਰ ਸਿੰਘ ਜੀ ਨੂੰ ਆਧੁਨਿਕ ਪੰਜਾਬੀ ਕਵਿਤਾ ਦਾ ਮੋਢੀ ਮੰਨਿਆ ਜਾਂਦਾ ਹੈ। ਭਾਈ ਸਾਹਿਬ ਉੱਚ ਕੋਟੀ ਦੇ ਕਵੀ ਸਨ। ਆਪ ਨੇ ਪੰਜਾਬੀ ਸਾਹਿਤ ਨੂੰ ਨਵੀਂ ਰੌਸ਼ਨੀ ਨਾਲ ਨੂਰੋ ਨੂਰ ਕੀਤਾ ਹੈ। ਆਪ ਨੇ ਪੰਜਾਬੀ ਕਵਿਤਾ ਵਿਚ ਨਵੇਂ ਅਨੁਭਵ, ਨਵੀਂ ਚੇਤਨਤਾ, ਨਵੇਂ ਬੋਧ ਤੇ ਦਾਰਸ਼ਨਿਕ ਦ੍ਰਿਸ਼ਟੀਕੋਣ ਨੂੰ ਹੋਂਦ ਵਿਚ ਲਿਆਂਦਾ ਹੈ। ਭਾਈ ਵੀਰ ਸਿੰਘ ਜੀ ਆਧੁਨਿਕ ਕਵਿਤਾ ਦੇ ਪਿਤਾਮਾ ਕਹੇ ਜਾਂਦੇ ਹਨ। ਆਪ ਦੀ ਕਵਿਤਾ ਵਿਚ ਭਾਵੁਕਤਾ ਅਤੇ ਬੌਧਿਕਤਾ ਦਾ

ਸੁਮੇਲ ਪਾਇਆ ਜਾਂਦਾ ਹੈ। ਪੰਜਾਬੀ ਕਵਿਤਾ ਦੇ ਇਤਿਹਾਸ ਵਿਚ ਆਪ ਦਾ ਸਥਾਨ ਸਦਾ ਮਾਨ ਕਰਨ ਯੋਗ ਹੈ। ਆਪ ਤੋਂ ਪਹਿਲਾਂ ਦੇ ਕਵੀਆਂ ਵਿਚੋਂ ਕਿਸੇ ਨੇ ਵੀ ਆਪਣੀ ਕਵਿਤਾ ਵਿਚ ਨਵੀਨਤਾ ਨਹੀਂ ਸੀ ਲਿਆਂਦੀ — ਨਾ ਵਿਸ਼ੇ ਵਿਚ, ਨਾ ਹੀ ਛੰਦਾਬੰਦੀ ਵਿਚ ਅਤੇ ਨਾ ਹੀ ਹੁਨਰ ਵਿਚ। ਆਪ ਤੋਂ ਪਹਿਲਾਂ ਦੀਆਂ ਕਵਿਤਾਵਾਂ ਦਾ ਵਿਸ਼ਾ ਪ੍ਰੇਮ ਕਹਾਣੀਆਂ ਹੋਇਆ ਕਰਦੀਆਂ ਸੀ ਜਾਂ ਫਿਰ ਭਗਤ ਤੇ ਸੂਫ਼ੀ ਕਵੀ ਰੱਬੀ ਪ੍ਰੇਮ ਬਾਰੇ ਦੋਹਰੇ, ਛੰਦ ਤੇ ਕਾਫ਼ੀਆਂ ਲਿਖਦੇ ਸਨ। ਉਸ ਸਮੇਂ ਦੀ ਕਵਿਤਾ ਵਿਚ ਕੁਦਰਤ ਦਾ ਕੋਈ ਥਾਂ ਨਹੀਂ ਸੀ ਅਤੇ ਨਾ ਹੀ ਕਵਿਤਾ ਵਿਚ ਦਰਸ਼ਨ ਅਤੇ ਗਹਿਰੇ ਵਿਚਾਰ ਪਾਏ ਜਾਂਦੇ ਸਨ। ਪੰਜਾਬੀ ਕਵਿਤਾ ਨੂੰ ਇਸ ਜਿਲ੍ਹਣ ਵਿਚੋਂ ਕੱਢਣ ਦਾ ਸਿਹਰਾ ਭਾਈ ਵੀਰ ਸਿੰਘ ਜੀ ਦੇ ਸਿਰ ਹੀ ਹੈ।

ਆਪ ਨੇ ਹੀ ਛੋਟੀ ਕਵਿਤਾ ਲਿਖਣ ਦੀ ਪਿਰਤ ਪਾਈ ਹੈ। ਇਸੇ ਲਈ ਆਪ ਨੂੰ ਛੋਟੀ ਕਵਿਤਾ ਦੇ ਵੱਡੇ ਕਵੀ ਕਿਹਾ ਜਾਂਦਾ ਹੈ। ਆਪ ਨੇ ਆਪਣੀ ਕਵਿਤਾ ਰਾਹੀਂ ਕਾਦਰ ਤੇ ਕੁਦਰਤ ਦਾ ਬਿਆਨ ਬੜੇ ਸੋਹਣੇ ਢੰਗ ਨਾਲ ਪੇਸ਼ ਕੀਤਾ ਹੈ। ਆਪ ਨੇ ਆਪਣੀ ਕਵਿਤਾ ਰਾਹੀਂ ਕਸ਼ਮੀਰ ਦੇ ਸੁੰਦਰ ਨਜ਼ਾਰਿਆਂ, ਝੀਲਾਂ, ਪਰਬਤਾਂ ਅਤੇ ਬਾਗਾਂ ਆਦਿ ਦੇ ਰਮਣੀਕ ਚਿਤ੍ਰ ਉਲੀਕੇ ਹਨ। ਆਪ ਦੀਆਂ ਬਹੁਤੀਆਂ ਕਵਿਤਾਵਾਂ ਪ੍ਰਤੀਕਾਤਮਕ ਹਨ।

ਭਾਈ ਵੀਰ ਸਿੰਘ ਜੀ ਨੇ ਸਾਹਿਤ ਦੀ ਹਰ ਪੱਖੋਂ ਸੇਵਾ ਕੀਤੀ ਹੈ। ਆਪ ਨੇ ਕਵਿਤਾ, ਨਾਟਕ, ਨਾਵਲ ਤੇ ਵਾਰਤਕ ਤੋਂ ਇਲਾਵਾ ਪੁਰਾਣੇ ਸਾਹਿਤ ਦੀ ਖੋਜ, ਸੰਪਾਦਨ ਤੇ ਵਿਆਖਿਆ ਵੀ ਕੀਤੀ ਹੈ। ਆਪ ਨੇ ਪੰਜਾਬੀ ਬੋਲੀ ਨੂੰ ਮਾਂਜਿਆ, ਸੰਵਾਰਿਆ ਤੇ ਵਿਕਸਿਤ ਕੀਤਾ ਹੈ।

ਭਾਈ ਵੀਰ ਸਿੰਘ ਜੀ ਦੀ ਚੋਣਵੀਂ ਕਵਿਤਾ ਪਾਠਕਾਂ ਦੇ ਪੇਸ਼ ਕਰਨ ਵਿਚ ਮੈਨੂੰ ਅਪਾਰ ਪ੍ਰਸੰਨਤਾ ਅਨੁਭਵ ਹੋ ਰਹੀ ਹੈ ਅਤੇ ਵਿਸ਼ਵਾਸ ਹੈ ਕਿ ਇਸ ਦਾ ਨਿੱਘਾ ਸੁਆਗਤ ਹੋਵੇਗਾ।

ਪਟਿਆਲਾ — ਕਪੂਰ ਸਿੰਘ ਘੁੰਮਣ

ਮਈ, 1984 — ਡਾਇਰੈਕਟਰ ਭਾਸ਼ਾ ਵਿਭਾਗ ਪੰਜਾਬ

# ਤਤਕਰਾ


| ਲੜੀ ਨ. | | | ਪੰਨਾ |
|---|---|---|---|
| 1 | ਮੈਂਡਾ ਪਿਆਰਾ | ... | 1 |
| 2 | ਅਮਰ ਰਸ | ... | 1 |
| 3 | ਗੁਲਾਬ ਦਾ ਫੁੱਲ ਤੋੜਨ ਵਾਲੇ ਨੂੰ | ... | 2 |
| 4 | ਹੋਸ਼-ਮਸਤੀ | ... | 2 |
| 5 | ਬੇ-ਖੁਦੀ | ... | 2 |
| 6 | ਪਿੰਜਰੇ ਪਿਆ ਪੰਛੀ | ... | 3 |
| 7 | ਲੱਗੀਆਂ ਨਿਭਣ | ... | 4 |
| 8 | ਰਤੁੰ-ਰੁੱਖ | ... | 4 |
| 9 | ਇਲਮ, ਅਮਲ | ... | 5 |
| 10 | ਵਿਛੋੜਾ–ਵਸਲ | ... | 5 |
| 11 | ਬ੍ਰਿੱਛ | ... | 6 |
| 12 | ਜਿਤ ਵਲ ਨਜ਼ਰ ਉਤੇ ਵਲ ਸੱਜਨ | ... | 6 |
| 13 | ਦਰਦ ਦੇਖ ਦੁੱਖ ਆਂਦਾ | ... | 7 |
| 14 | ਰੋਸ਼ਨ ਆਰਾ (ਸਮਾਧ 'ਚੋਂ) | ... | 7 |
| 15 | ਰੋਸ਼ਨ ਆਰਾ ਯਾਤ੍ਰੀਆਂ ਨੂੰ– | ... | 8 |
| 16 | ਬੰਦ-ਖਲਾਸੀ | ... | 8 |
| 17 | ਕਿੱਕਰ | ... | 9 |
| 18 | ਕੋਇਲ ਦੇ ਬੱਚੇ ਕਾਂਵਾਂ ਦੇ ਆਲ੍ਹਣੇ | ... | 10 |
| 19 | ਕੇਲੋਂ ਦੇ ਗਲ ਲੱਗੀ ਵੇਲ | ... | 12 |
| 20 | ਮੇਰੀਆਂ ਗੁਲਦਾਊਦੀਆਂ ਦੀ ਵਿਦੈਗੀ | ... | 14 |
| 21 | ਚਾਂਦਨੀ | ... | 16 |

| ਲੜੀ ਨੰ: | | | ਪੰਨਾ |
|---|---|---|---|
| 22 | ਬਨਫ਼ਸ਼ਾ ਦਾ ਫੁੱਲ | ... | 18 |
| 23 | ਪੁਸ਼ਪਾਵਤੀ-ਚੰਦ੍ਰਾਵਤ | ... | 19 |
| 24 | ਵਿੱਛੜੀ ਕੂੰਜ | ... | 30 |
| 25 | ਅਨੰਤ ਦੀ ਛੁਹ | ... | 30 |
| 26 | ਮੇਰੀ ਜਿੰਦੇ | ... | 31 |
| 27 | ਨੂਰ ਚਮਕਦਾ ਮੱਥਾ | ... | 31 |
| 28 | ਪ੍ਰੇਮ ਤਰੰਗੀਂ | ... | 32 |
| 29 | ਮਹਿੰਦੀ | ... | 32 |
| 30 | ਫੁਹਾਰਾ | ... | 33 |
| 31 | ਪ੍ਰੀਤਮ ਛੁਹ | ... | 33 |
| 32 | ਕੋਈ ਹਰਿਆ ਬੂਟ ਰਹਿਓ ਰੀ | ... | 34 |
| 33 | ਕੰਡੇ | ... | 34 |
| 34 | ਕੰਬਦੀ ਕਲਾਈ | ... | 35 |
| 35 | ਅਵਾਂਤੀ ਪੁਰੇ ਦੇ ਖੰਡਰ | ... | 36 |
| 36 | ਮੰਦਰ ਮਾਰਤੰਡ ਦੇ ਖੰਡਰ | .. | 36 |
| 37 | ਕੰਬਦੇ ਪੱਥਰ | ... | 37 |
| 38 | ਭਾਗਭਰੀ ਦੇ ਦਰਸ਼ਨਾਂ ਪਰ | ... | 37 |
| 39 | ਨਸੀਮ ਬਾਗ਼ | ... | 38 |
| 40 | ਇੱਛਾ ਬਲ ਦੇ ਚਨਾਰ ਤੇ ਨੂਰ ਜਹਾਂ | .. | 38 |
| 41 | ਇੱਛਾ ਬਲ ਤੇ ਡੂੰਘੀਆਂ ਸ਼ਾਮਾਂ | .. | 39 |
| 42 | ਵੈਰੀ ਨਾਗ ਦਾ ਪਹਿਲਾ ਝਲਕਾ | ... | 40 |
| 43 | ਗੁਲ ਮਰਗ | ... | 40 |
| 44 | ਵੁੱਲਰ | ... | 41 |
| 45 | ਕਸ਼ਮੀਰ ਤੇ ਸੁੰਦਰਤਾ | ... | 41 |
| 46 | ਕ੍ਰਿਸ਼ਨ ਗੰਗਾ | .. | 42 |

| ਲੜੀ ਨੰ: | | | ਪੰਨਾ |
|---|---|---|---|
| 47 | ਲੱਲੀ | ... | 43 |
| 48 | ਕਸ਼ਮੀਰ ਤੋਂ ਵਿਦੈਗੀ | ... | 44 |
| 49 | ਵਿੱਛੁੜੀ ਰੂਹ | ... | 44 |
| 50 | ਅੱਜ | ... | 45 |
| 51 | ਸਮਾਂ | ... | 45 |
| 52 | ਅਣਡਿੱਠਾ ਰਸ-ਦਾਤਾ | ... | 46 |
| 53 | ਵਲਵਲਾ | ... | 47 |
| 54 | ਢੋਲਾ ਰੁੱਸ ਕੇ ਨਾ ਜਾ | ... | 48 |
| 55 | ਭੁੱਲ੍ਹ | ... | 49 |
| 56 | ਧੋਬੀ | ... | 50 |
| 57 | ਸ੍ਰੀ ਦਰਬਾਰ ਸਾਹਿਬ | ... | 50 |
| 58 | ਪੱਥਰ-ਸ਼ੀਸ਼ਾ-ਹੀਰਾ | ... | 51 |
| 59 | ਜ਼ੀਨਤ ਬੇਗਮ | ... | 51 |
| 60 | ਸਾਈਂ ਲਈ ਤੜਪ | ... | 52 |
| 61 | ਫੱਲ | ... | 52 |
| 62 | ਅੰਦਰ ਦੀ ਟੋਕ | ... | 53 |
| 63 | ਕੁਤਬ ਦੀ ਲਾਠ | ... | 54 |
| 64 | ਗੰਗਾ ਰਾਮ | ... | 56 |
| 65 | ਪ੍ਰੀਤ ਵੀਣਾ | ... | 72 |
| 66 | ਦਿਲ ਲਗ ਗਿਆ ਸ਼ਹਿਨਸ਼ਾਹ ਨਾਲ | ... | 81 |
| 67 | ਅਰਸ਼ੀ ਸੱਦ ਤੇ ਮਾਤਾ ਸੁਲੱਖਣੀ ਜੀ | ... | 82 |
| 68 | ਸੈਦ ਖਾਂ-ਗੁਰਸਿੱਖੀ ਦੇ ਪ੍ਰਾਪਤ ਆਨੰਦ ਵਿਚ | .. | 82 |
| 69 | ਗੁਲਾਵਰੀ ਦੀ ਸੰਗੀਤਕ ਥਰਹਰ | ... | 83 |

| ਲੜੀ ਨੰ: | | | ਪੰਨਾ |
|---|---|---|---|


| | | | |
|---|---|---|---|
| 70 | ਸੱਦ ਸੁਣੇਂਦੀਆ ਮਾਏ ! | ... | 84 |
| 71 | ਕੰਤ ਮਹੇਲੀ (ਬਾਰਾਂਮਾਹ) | ... | 87 |
| 72 | ਜੀਉ ਆਇਆਂ ਨੂੰ ! | ... | 95 |
| 73 | ਸਦਕੇ ਤੇਰੀ ਜਾਦੂਗਰੀ ਦੇ | ... | 96 |
| 74 | ਵਡਮੁੱਲੀ ਦਾਤ | ... | 97 |
| 75 | ਵਾਂਸ ਦੀ ਟੋਰੀ | ... | 99 |
| 76 | ਹਜ਼ੂਰੀ | ... | 99 |
| 77 | ਸਾਂਈਆਂ ਦਾ ਦੇਸ | ... | 100 |
| 78 | ਛਿਨ | ... | 101 |
| 79 | ਪ੍ਰੀਤ ਦਾ ਉਘਾੜ | .. | 102 |
| 80 | ਦੂਰ ਕਿਵ ਹੋਇ ਦੂਰੀ ? | ... | 103 |
| 81 | ਕੇਰੂ ਪਹਾੜ | ... | 103 |
| 82 | ਸਾਂਈਆਂ ਦੀ ਸਾਰੀ | | 104 |
| 83 | ਪਿਆਰ ਤਰਬਾਂ | ... | 104 |
| 84 | ਚਾਣ ਅਚੱਕਿਆਂ | ... | 105 |
| 85 | ਮੁੜ ਮੁੜ ਫੇਰੇ ਪਾਂਦੀ ਆਂ | | 105 |
| 86 | ਤੇਰਾ ਆਸ਼ੀਆਨਾ | ... | 106 |
| 87 | ਖਿੱਚ | ... | 106 |
| 88 | ਓਝਲ ਝਾਚੀ | | 107 |
| 89 | ਬਿਥੁੰਨ ਪੱਥਰ | ... | 107 |
| 90 | ਅੱਚਣ ਚੇਤੀ ਦਾ ਝਲਕਾ | | 109 |

## ਮੈਂਡਾ ਪਿਆਰਾ

ਮੈਂ ਕੁੱਠੀ ਮੈਂ ਵਿੰਨ੍ਹੀ ਵੇ ਲੋਕਾ !
ਉਸ ਕਲਗ਼ੀ ਦੀਆਂ ਅਣੀਆਂ,
ਮੈਂ ਜੇਹੀ ਜਿਨ੍ਹੇ ਲੱਖ ਪੁਰੋਤੀ,
ਲੱਖ ਖਲੋਤੀਆਂ ਤਣੀਆਂ ।
ਵਿਝ ਦਿਲ, ਹੋਰ ਵਿਝੀਵਣ ਚਾਹੇ,
ਪੀੜ ਛਿੜੇ ਰਸ ਚਾੜ੍ਹੇ,
ਜਿੰਦ ਨਵੀਂ ਇਕ ਜਾਗੇ ਨੀ, ਚਖ ਚਖ,
ਉਸ ਹੀਰੇ ਦੀਆਂ ਕਣੀਆਂ ।

* * *

## ਅਮਰ ਰਸ

ਸੁਹਣੇ ਹੱਥ ਸੁਰਾਹੀ ਪਜਾਲਾ
ਦੇਖ ਦੁਖੀ ਖੁਸ਼ ਹੋਈ,
ਖੁਸ਼ ਹੋਈ ਮੁੱਖ ਦੇਖ ਸਜਣ ਦਾ
ਦੇਖ ਸੁਰਾਹੀ ਰੋਈ ।
ਰੋਂਦੀ ਵੇਖ ਸਜਨ ਹਸ ਆਖੇ,——
'ਕਉੜੀ ਸ਼੍ਰਾਬ ਨ ਲਜਾਯਾ,——
'ਅੰਮ੍ਰਿਤ ਏਸ ਸੁਰਾਹੀ ਭਰਿਆ,
ਪੀਏ ਤੇ ਜੀਵੇ ਮੋਈਂ ।
ਦੇਹ ਇਕ ਬੂੰਦ ਸੁਰਾਹੀਓਂ ਸਾਨੂੰ
ਸੋਚ ਸਮੁੰਦਰ ਬੋੜੇ,
ਬੇਖੁਦੀਆਂ ਦੇ ਚਾੜ੍ਹ ਅਰਸ਼ ਤੇ
ਆਸ ਅੰਦੇਸ਼ੇ ਤੋੜੇ,
ਰੰਗ ਸੁਹਾਵੇ ਤੇ ਨੌਰੰਗੀ
ਪੀਂਘ ਘੁਕੇ ਆਨੰਦੀ,
ਆਣ ਹੁਲਾਰੇ ਅਮਰ ਸੁਖਾਂ ਦੇ,
ਮੁੜਨ ਨ—— ਐਸਾ ਜੋੜੇ ।

* * *

## ਗੁਲਾਬ ਦਾ ਫੁਲ ਤੋੜਨ ਵਾਲੇ ਨੂੰ

ਡਾਲੀ ਨਾਲੋਂ ਤੋੜ ਨ ਸਾਨੂੰ,
ਅਸਾਂ ਹੱਟ 'ਮਹਿਕ' ਦੀ ਲਾਈ !
ਲੱਖ ਗਾਹਕ ਜੇ ਸੰਘੇ ਆ ਕੇ
ਖਾਲੀ ਇੱਕ ਨ ਜਾਈ ।
ਤੂੰ ਜੋ ਇਕ ਤੋੜ ਕੇ ਲੈ ਗਿਓਂ,
ਇਕ ਜੋਗਾ ਰਹਿ ਜਾਸਾਂ,—
ਉਹ ਭੀ ਪਲਕ ਝਲਕ ਦਾ ਮੇਲਾ—
ਰੂਪ ਮਹਿਕ ਨਸ ਜਾਈ ।

* * *

## ਹੋਸ਼-ਮਸਤੀ

'ਕਿਉਂ ਹੋਯਾ ?' ਤੇ 'ਕੀਕੂੰ ਹੋਯਾ ?'
ਖਪ ਖਪ ਮਰੇ ਸਿਆਣੇ,
ਓਸੇ ਰਾਹ ਪਵੇਂ ਕਿਉਂ ਜਿੰਦੇ !
ਜਿਸ ਰਾਹ ਪੂਰ ਮੁਹਾਣੇ ।
ਭਟਕਣ ਛੱਡ, ਲਟਕ ਲਾ ਇੱਕੋ,
ਖੀਵੀ ਹੋ ਸੁਖ ਮਾਣੀਂ,
ਹੋਸ਼ਾਂ ਨਾਲੋਂ ਮਸਤੀ ਚੰਗੀ,
ਰਖਦੀ ਸਦਾ ਟਿਕਾਣੇ ।

* * *

## ਬੇਖ਼ੁਦੀ

ਬੇਖ਼ੁਦੀਆਂ ਦੀ ਬੂਟੀ ਇਕ ਦਿਨ
ਮੁਰਸ਼ਿਦ ਘੋਲ ਪਿਲਾਈ,
ਝੂਟਾ ਇੱਕ ਅਰਸ਼ ਦਾ ਆਇਆ
ਐਸੀ ਪੀਂਘ ਘੁਕਾਈ
ਘੂਕੀ ਘੂਕੇ ਚੜ੍ਹੇ ਤੇ ਘੂਕੇ
ਢਿੱਲੀ ਕਦੀ ਨਾ ਹੋਵੇ :
ਚਾਟ ਲਗਾਵਣ ਵਾਲਿਆ ਸਾਈਆਂ ।
ਲਾਈ ਤੋੜ ਚੜ੍ਹਾਈਂ

* * *

## ਪਿੰਜਰੇ ਪਿਆ ਪੰਛੀ

(ਪਿੰਜਰੇ ਦੀ ਸਲਾਹੁਤ ਕਰਨ ਵਾਲੇ ਨੂੰ)

ਜ਼ਾਲਮ ਖੜਾ ਹਵਾ ਖੁਲ੍ਹੀ ਵਿਚ
ਆਖੇ: 'ਪਿੰਜਰਾ ਸੁਹਣਾ',—
ਵਿਚ ਆ ਜਾਵੇਂ ਫਿਰ ਮੈਂ ਪੁੱਛਾਂ:
'ਕਿੰਨਾਂ ਹੈ ਮਨ-ਮੁਹਣਾ ?'
ਪਰ ਤੋਂ ਹੀਨ, ਧਰਾ ਦੇ ਕੈਦੀ,
ਓ ਮੂਰਖ ਦਿਲ ਕਰੜੇ !
ਉੱਡਣਹਾਰੇ ਪੰਛੀ ਨੂੰ ਇਹ
ਸੁਹਣਾ ਹੈ ਜਿੰਦ ਕੁਹਣਾ।
ਜ਼ਾਲਮ ਨੂੰ ਰੰਗ ਸੁਹਣਾ ਲੱਗਾ,
ਮਿੱਠੀ ਲੱਗੀ ਬਾਣੀ,—
ਵਾਹ ਵਾ ਕਦਰ ਗੁਣਾਂ ਦੀ ਪਾਈ !
ਛਹਕੇ ਜਾਲੀ ਤਾਣੀ।
ਪਕੜ ਪਿੰਜਰੇ ਪਾਇ ਵਿਛੋੜਿਆ
ਸਾਕ ਸਨੇਹੀਆਂ ਨਾਲੋਂ,
ਭੱਠ ਪਏ ਇਹ ਕਦਰ ਤੁਹਾਡੀ,
ਖੋਹ ਇਸ ਯਾਰੀ ਲਾਣੀ।

* * *

## ਲੱਗੀਆਂ ਨਿਭਣ

ਪੱਥਰ ਨਾਲ ਨੇਹੁੰ ਲਾ ਬੈਠੀ--
ਨਾ ਹੱਸੇ ਨਾ ਬੋਲੇ,
ਸੂਹਣਾ ਲੱਗੇ ਮਨ ਨੂੰ ਮੋਹੇ,
ਘੁੰਡੀ ਦਿਲੋਂ ਨ ਖੁਹਲੇ,
ਛਡਿਆਂ ਛਡਿਆ ਜਾਂਦਾ ਨਾਹੀਂ,
ਮਿਲਿਆਂ ਨਿੱਘ ਨ ਕੋਈ;
ਹੱਛਾ, ਜਿਵੇਂ ਰਜ਼ਾ ਹੈ ਤੇਰੀ,
ਅੱਖੀਅਹੁੰ ਹੋਹੁ ਨ ਉਹਲੇ।

* * *

## ਰਉਂ ਰੁੱਖ

ਸਾਗਰ ਪੁਛਦਾ:--ਨਦੀਏ ! ਸਾਰੇ
ਬੂਟੇ ਬੂਟੀਆਂ ਲਜਾਵੇਂ,
'ਪਰ ਨਾ ਕਦੀ ਬੈਂਤ ਦਾ ਬੂਟਾ
ਏਥੇ ਆਣ ਪੁਚਾਵੇਂ ?'
ਨਦੀ ਆਖਦੀ:--'ਆਕੜ ਵਾਲੇ,
ਸਭ ਬੂਟੇ ਪਟ ਸੱਕਾਂ,
'ਪਰ ਜੋ ਝੁਕੇ, ਵਗੇ ਰਉਂ ਰੁੱਖ ਨੂੰ
ਪੇਸ਼ ਨ ਉਸ ਤੇ ਜਾਵੇ'

* * *

## ਇਲਮ ਅਮਲ

ਸਿਰ ਕਚਕੌਲ ਬਨਾ ਹਥ ਲੀਤਾ,
ਪੜ੍ਹਿਆਂ ਦੁਆਰੇ ਫਿਰਿਆ,
ਦਰ ਦਰ ਦੇ ਟੁਕ ਮੰਗ ਮੰਗ ਪਾਏ,
ਤੁੰਨ ਤੁੰਨ ਕੇ ਇਹ ਭਰਿਆ,
ਭਰਿਆ ਦੇਖ ਅਫਰਿਆ ਮੈਂ ਸਾਂ,
ਜਾਣਾ ਪੰਡਤ ਹੋਇਆ,--
ਟਿਕੇ ਨ ਪੈਰ ਜ਼ਿਮੀਂ ਤੇ ਮੇਰਾ
ਉੱਚਾ ਹੋ ਹੋ ਟੁਰਿਆ।
ਇਕ ਦਿਨ ਏ ਕਚਕੌਲ ਲੈ ਗਿਆ
ਮੁਰਸ਼ਿਦ ਮੂਹਰੇ ਧਰਿਆ,
'ਜੂਠ ਜੂਠ' ਕਰ ਉਸ ਉਲਟਾਇਆ
ਖਾਲੀ ਸਾਰਾ ਕਰਿਆ ;
ਮਲ ਮਲ ਕੇ ਫਿਰ ਧੋਤਾ ਇਸ ਨੂੰ
ਮੈਲ ਇਲਮ ਦੀ ਲਾਹੀ ;
ਦੇਖੋ, ਇਹ ਕਚਕੌਲ ਲਿਸ਼ਕਿਆ ;
ਕੰਵਲ ਵਾਂਗ ਫਿਰ ਖਿੜਿਆ।

* * *

## ਵਿਛੋੜਾ ਵਸਲ

ਸਾਬਣ ਲਾ ਲਾ ਧੋਤਾ ਕੋਲਾ,
ਦੁੱਧ ਦਹੀਂ ਵਿਚ ਪਾਇਆ,
ਖੁੰਬ ਚਾੜ੍ਹ, ਰੰਗਣ ਭੀ ਧਰਿਆ,
ਰੰਗ ਨ ਏਸ ਵਟਾਇਆ,
ਵਿੱਛੁੜ ਕੇ ਕਾਲਕ ਸੀ ਆਈ
ਬਿਨ ਮਿਲਿਆਂ ਨਹੀਂ ਲਹਿੰਦੀ :
ਅੱਗ ਅੱਗ ਦੇ ਲਾ ਕੇ ਦੇਖੋ
ਚੜ੍ਹਦਾ ਰੂਪ ਸਵਾਇਆ।

* * *

## ਬ੍ਰਿੱਛ

ਧਰਤੀ ਦੇ ਹੇ ਤੰਗ-ਦਿਲ ਲੋਕੋ !
ਨਾਲ ਅਸਾਂ ਕਿਉਂ ਲੜਦੇ ?
ਚੋੜੇ ਦਾਉ ਅਸਾਂ ਨਹੀਂ ਵਧਣਾਂ,
ਸਿੱਧੇ ਜਾਣਾ ਚੜ੍ਹਦੇ ;
ਘੇਰੇ ਤੇ ਫੈਲਾਉ ਅਸਾੜੇ
ਵਿਚ ਅਸਮਾਨਾਂ ਹੋਸਣ ;
ਗਿੱਠ ਥਾਉਂ ਧਰਤੀ ਤੇ ਮੱਲੀ,
ਅਜੇ ਤੁਸੀਂ ਹੋ ਲੜਦੇ ?

* * *

## ਜਿਤ ਵਲ ਨਜ਼ਰ ਉਤੇ ਵਲ ਸੱਜਨ

ਨੈਣਾਂ ਦੇ ਵਿਚ ਸਜਨ ਬਹਾਇਆ
ਉਹ ਹੇਠਾਂ ਨੂੰ ਧਸਿਆ,
ਧਸਿਆ ਅੰਦਰਲੇ ਦੇ ਅੰਦਰ
ਜਾ ਡੂੰਘਾਣੀਂ ਫਸਿਆ,
ਨੈਣ ਮੀਟਿਆਂ ਅੰਦਰ ਦਿਸਦਾ,
ਖੁਲ੍ਹਿਆਂ ਬਾਹ੍ਰ ਦਿਸੀਵੇ,
ਜਿਤ ਵਲ ਨਜ਼ਰ ਉਤੇ ਵਲ ਦਿਸਦਾ,
ਵਣ ਤ੍ਰਿਣ ਸੱਜਣ ਵਸਿਆ ।

* * *

## ਦਰਦ ਦੇਖ ਦੁੱਖ ਆਂਦਾ

ਦੁਨੀਆਂ ਦਾ ਦੁੱਖ ਦੇਖ ਦੇਖ ਦਿਲ
ਦਬਦਾ ਦਬਦਾ ਜਾਂਦਾ,
ਅੰਦਰਲਾਂ ਪੰਘਰ ਵਗ ਟੁਰਦਾ
ਨਣੋਂ ਨੀਰ ਵਸਾਂਦਾ,
ਫ਼ਿਰ ਬੀ ਦਰਦ ਨ ਘਟੇ ਜਗਤ ਦਾ
ਚਾਹੇ ਆਪਾ ਵਾਰੇ,
ਪਰ ਪੱਥਰ ਨਹੀਂ ਬਣਿਆਂ ਜਾਂਦਾ
ਦਰਦ ਦੇਖ ਦੁੱਖ ਆਂਦਾ।

* * *

## ਰੌਸ਼ਨ ਆਰ਼ਾ (ਸਮਾਧ 'ਚੋਂ)

ਕਿਉਂ ਜਚਦੇ ਹਨ ਕਦਮ ਤੁਸਾਡੇ
ਬਾਗ਼ ਅਸਾਡਾ ਵੜਦੇ ?
ਅਰਜ਼ ਨ ਕਰਦੇ, ਮੰਗ ਨ ਮੰਗਦੇ,
ਪੱਲਾ ਅਸੀਂ ਨ ਫੜਦੇ,
ਖ਼ਾਕ ਬਾਗ਼ ਵਿਚ ਖ਼ਾਕ ਹੋ ਗਏ
ਹੈ ਨਿਸਾਨ੍ਹ ਇਕ ਬਾਕੀ,
ਭਲਾ ਜਿ 'ਸਾਡੀ ਯਾਦ' ਕਦੇ ਇਹ
ਦਿਲ ਤੁਹਾਡੇ ਮੁੜ ਜੜਦੇ।

* * *

## ਰੌਸ਼ਨ ਆਰਾ ਯਾਤ੍ਰੀਆਂ ਨੂੰ :

ਮੇਰੀ ਕਬਰ ਉਦਾਲੇ ਕੁਦਰਤ
ਬਾਗ ਸੁਹਾਵਾ ਲਾਇਆ,—
ਬਾਗ ਸੈਰ ਨੂੰ ਸਭ ਕੁਈ ਆਵੇ
ਕਬਰੋਂ ਪਰੇ ਰਹਾਇਆ,—
ਲੋਥ ਨਹੀਂ, ਵੇ ਲੋਕੋ, ਮੈਂ ਹਾਂ,
ਕਿਉਂ ਜਚਦੇ ਤੇ ਹਟਦੇ ?
ਫੁੱਲ, ਫਲ, ਫਲੀ, ਕਲੀ ਤੇ ਪੱਤੇ
ਮਹੀਓਂ ਰੂਪ ਵਟਾਇਆ

* * *

## ਬੰਦ ਖਲਾਸੀ

ਸਾਨੂੰ ਅਜਬ ਸ਼ਿਕਾਰੀ ਮਿਲਿਆ,
ਫੜ ਪਿੰਜਰੇ ਵਿਚ ਪਾਂਦਾ,
ਪਰ ਪਿੰਜਰਾ ਨਾ ਬੰਦ ਕਰਾਂਦਾ,
ਖਿੜਕੀ ਖੁਲ੍ਹੀ ਰਹਾਂਦਾ।
ਅਸੀਂ ਕਦੇ ਜੇ ਬੰਦ ਕਰਾਈਏ,
ਉਹ ਫਿਰ ਖੁਹਲੇ ਖਿੜਕੀ ;
'ਬੰਦ-ਖਲਾਸੀ' ਕਰਕੇ ਕੱਠੀਆਂ
ਅਚਰਜ ਰੰਗ ਜਮਾਂਦਾ।

* * *

# ਕਿੱਕਰ

ਕੱਢ ਸਿਰੀ ਉੱਪਰ ਨੂੰ ਟੁਰਿਆ
ਵੱਲ ਅਕਾਸ਼ਾਂ ਜਾਵਾਂ
ਉੱਪਰ ਨੂੰ ਤੱਕਾਂ ਰੱਬ ਵੰਨੇ
ਝਾਤਿ ਨ ਹੋਰਥਿ ਪਾਵਾਂ ।
ਸ਼ਹਿਰ ਗਿਰਾਂ ਮਹਿਲ ਨਹੀਂ ਮਾੜ੍ਹੀ
ਕੁੱਲੀ ਢੋਕ ਨਾ ਭਾਲਾਂ,
ਮੀਂਹ ਹਨੇਰੀ ਗੜੇ ਧੁੱਪ ਵਿਚ
ਨੰਗੇ ਸਿਰ ਦਿਨ ਘਾਲਾਂ ।
ਲੌ ਅਰਸ਼ਾਂ ਦੇ ਵਾਲੀ ਵੰਨੇ
ਹੋਰ ਲਾਲਸਾ ਨਾਹੀਂ
ਗਿੱਠ ਥਾਉਂ ਧਰਤੀ ਤੋਂ ਲੀਤੀ
ਵਧਾਂ ਟਿਕਾਂ ਇਸ ਮਾਹੀਂ ।
ਫੁੱਲਾਂ ਫਲਾਂ, ਖਿੜਾਂ, ਰਸ ਚੋਵਾਂ,
ਰਹਿ ਅਛੋਤ ਟੁਰ ਜਾਵਾਂ
ਕੁੱਲੀ, ਗੁੱਲੀ, ਜੁੱਲੀ, ਦੁਨੀਆਂ !
ਬਿਨ ਮੰਗੇ ਮਰ ਜਾਵਾਂ ।
ਮੀਂਹ ਦਾ ਪੀਵਾਂ ਪਾਣੀ ਦੁਨੀਆਂ !
ਪੌਣ ਭੱਖ ਕੇ ਜੀਵਾਂ ।
ਸਦੀਆਂ ਤੋਂ ਇਸਥਿਤ ਮੈਂ ਜੋਗੀ
ਸਦੀਆਂ ਇਵੇਂ ਟਿਕੀਵਾਂ ।
ਛੇੜਾਂ, ਛੇੜ ਕਰਾਵਾਂ ਨਾਹੀਂ,
ਹਾਂ ਵਿਰਕਤ, ਨਿਰਗੁਣੀਆਂ ;
ਮੇਰੇ ਜੋਗਾ ਬੀ ਤੈਂ ਪੱਲੇ,
ਹਾਇ, ਕੁਹਾੜਾ ਦੁਨੀਆਂ !

* * *

## ਕੋਇਲ ਦੇ ਬੱਚੇ ਕਾਂਵਾਂ ਦੇ ਆਲ੍ਹਣੇ

ਕੋਇਲ ਕੂਕੇਂਦੀ ਆ ਗਈ,
ਬੋਲੀ ਪਿਆਰੀ ਪਾ ਗਈ,
ਜੀ ਵੜਦਿਆਂ ਜੀ ਭਾ ਗਈ,
ਉ ਥੱਲ-ਓ-ਥੱਲੀ ਲਾ ਗਈ,
ਹੁਣ ਜੀ ਨ ਲਗਦਾ ਆਲ੍ਹਣੇ,
ਰੋਂਦੇ ਨੀ ਮਾਪੇ ਪਾਲਣੇ ॥1॥

ਬੱਚੇ ਉਡਾਰੀ ਮਾਰਦੇ,
ਖਾ ਖਾ ਤਣੁੱਕੇ ਪਯਾਰ ਦੇ,
ਮਗਰੇ ਆਵਾਜ਼ ਸਿਧਾਰਦੇ,
ਪਰ ਕਾਉਂ ਫੜ ਫੜ ਮਾਰਦੇ,
ਬੰਨ੍ਹ ਬੰਨ੍ਹ ਕੇ ਰਖਦੇ ਆਲ੍ਹਣੇ,
ਕਰਦੇ ਅਨੇਕਾਂ ਟਾਲਣੇ ॥2॥

ਖਿੱਚ ਆ ਅੰਗਮੋਂ ਪੈ ਗਈ,
ਜੋ ਜੀ ਚੁਰਾ ਕੇ ਲੈ ਗਈ,
ਉਡੱਣ ਹੀ ਉਡੱਣ ਦੇ ਗਈ,
ਘਰ-ਵੱਸਣਾਂ ਕਰ ਛੇ ਗਈ,
ਵਾਹ ਲਾਣ ਚੋਗ ਖੁਆਲਣੇ,
ਬੱਚੇ ਨ ਠਹਿਰਨ ਆਲ੍ਹਣੇ ॥3॥

ਕਾਂ ਸੋਚਦੇ ਬਹਿ ਰੁੱਖ ਤੇ,
ਬੱਚੇ ਅਸਾਡੀ ਕੁੱਖ ਦੇ,
ਸਾਂਝੀ ਜੁ ਸੇ ਦੁਖ ਸੁੱਖ ਦੇ,
ਨੇੜੇ ਨਹੀਂ ਹੁਣ ਢੁਕਦੇ,
ਕੰਡੇ ਕੀ ਉਗ ਧਏ ਆਲ੍ਹਣੇ,
ਨਿੰਹੁ ਮਾਪਿਆਂ ਜਿਨ੍ਹ ਘਾਲਣੇ ॥4॥

ਕੋਇਲ ਹੈ ਵਣ ਵਣ ਕੂਕਦੀ,
ਜਾਦੂ ਕਟਕ ਦੇ ਫੂਕਦੀ,
ਹੈ ਨੈਂ ਇਸ਼ਕ ਦੀ ਸੂਕਦੀ,
ਚਾਬਕ ਬਿਰਹੋਂ ਦੀ ਘੂਕਦੀ,
ਸੁੰਞੇਂ ਕਰੂ ਏ ਆਲ੍ਹਣੇ,
ਰੋ ਰੋ ਕੇ ਜਿਗਰੇ ਗਾਲਣੇ ॥5॥

ਕਾਵਾਂ ਬੀ ਸੱਦ ਪਛਾਣਿਆਂ,
ਕੋਇਲ ਨੂੰ ਕਾਰਨ ਜਾਣਿਆਂ,
ਮਾਰਨ ਇਨ੍ਹੂੰ ਜੀ ਠਾਣਿਆਂ,
ਲਗ ਪਏ ਦਾਊ ਤਕਾਣਿਆਂ ;
ਫਟਕਣ ਨ ਦਿਣ ਲਾਗ ਆਲ੍ਹਣੇ,
ਲੜਦੇ ਨੀ ਮਾਪੇ ਪਾਲਣੇ ॥6॥

ਦੂਰੋਂ ਓ ਲੁਕ ਲੁਕ ਬੋਲਦੀ,
ਦਫਤਰ ਇਸ਼ਕ ਦੇ ਖੋਲ੍ਹਦੀ,
ਕਿੱਸੇ ਪੁਰਾਣੇ ਫੋਲਦੀ,
ਬੱਚਿਆਂ ਦੇ ਜੀ ਡੰਡੋਲਦੀ,
ਓ ਤੜਫਦੇ ਵਿਚ ਆਲ੍ਹਣੇ,
ਆ ਪਏ ਜੱਫਰ ਜਾਲਣੇ ॥7॥

ਕਾਂ ਰਹੇ ਵਾਹਾਂ ਲਾਂਵਦੇ,
ਓੜਕ ਉਹ ਉੱਠ ਸਿਧਾਂਵਦੇ,
ਮਾਪੇ ਵਤਨ ਭੁਲਾਂਵਦੇ,
ਖਿੱਚੀ-ਦੇ ਮਗਰੇ ਧਾਂਵਦੇ,
ਰਹਿ ਗਏ ਸੁੰਞੇ ਆਲ੍ਹਣੇ,
ਰੋਂਦੇ ਨੀ ਮਾਪੇ ਪਾਲਣੇ ॥8॥

* * *

# ਕੇਲੋਂ ਦੇ ਗਲ ਲੱਗੀ ਵੇਲ

ਹਾਇ ਨਾ ਧਰੀਕ ਸਾਨੂੰ,
ਹਾਇ ਵੇ ਨ ਮਾਰ ਖਿੱਚਾਂ
ਹਾਇ ਨਾ ਵਿਛੋੜ, ਗਲ,
ਲੱਗਿਆਂ ਨੂੰ ਪਾਪੀਆ !

ਹਾਇ ਨ ਤੁਫੁੱਕੇ ਮਾਰੀਂ !
ਖਿੱਚ ਨਾ ਝਟੱਕੇ ਦੇ ਦੇ
ਵਰ੍ਹਿਆਂ ਦੀ ਲੱਗੀ ਸਾਡੀ
ਤੋੜ ਨਾ ਸਰਾਪੀਆ !

ਹਾਇ ਨ ਵਲ੍ਹੂੰਧਰੀਂ ਵੇ !
ਸੱਟੀਂ ਨਾ ਉਤਾਰ ਭੂੰਵੇਂ,
ਸੱਜਣ ਗਲੋਂ ਟੁੱਟੀਆਂ,
ਹੋ ਜਾਸਾਂ ਇਕਲਾਪੀਆ !

ਮੇਰੇ ਹੱਡ ਤਾਣ ਨਾਹੀਂ,
ਸੱਕਾਂ ਨ ਖੜੋਇ ਪੈਰੀਂ,
ਖੜੀ ਸੱਜਣ ਆਸਰੇ ਹਾਂ
ਅਬਲਾ ਮੈਂ ਅਮਾਪੀਆ !

ਪਜਾਰੇ ਨਾ ਵਿਛੋੜੀਏ ਵੇ,
ਮਿਲੇ ਨਾ ਨਿਖੇੜੀਏ ਵੇ,
ਆਸਰੇ ਨ ਤੋੜੀਏ ਵੇ
ਅਵੇ ! ਧਾੜੀਏ ਨ ਜੋੜੀਆਂ।

## 13

ਵਸਲ ਵੇਖ ਖੀਝੀਏ ਨਾ,
ਅੱਡ ਕਰ ਰੀਝੀਏ ਨਾ,
ਇਕ ਹੋਈਆਂ ਜਿੰਦੀਆਂ ਦੀਆਂ
ਹੁੰਦੀਆਂ ਨਹੀਓਂ ਕੋੜੀਆਂ।

ਵਿੱਥ ਵਾਲੇ ਜੱਗ ਵਿਚ,
ਵਿੱਥਾਂ ਪਈਆਂ ਚੱਪੇ ਚੱਪੇ ;
ਅੱਡੋ ਅੱਡ ਸਭ ਕੋਈ
ਜੋੜੀਆਂ ਨੀ ਥੋੜੀਆਂ।

ਵਿੱਥਾਂ ਮੇਟ ਇਕੋ ਹੋਏ
ਉਹਨਾਂ ਵੇਖ ਰੀਝਣਾ ਵੇ,
ਬਾਹੀਂ ਗਲੇ ਲਿਪਟੀਆਂ
ਨ ਚਹੀਏ ਕਦੇ ਤੋੜੀਆਂ।

* * *

# ਮੇਰੀਆਂ ਗੁਲਦਾਊਦੀਆਂ ਦੀ ਵਿਦੈਗੀ

ਬਰਸ ਦਿਨਾਂ ਅਸੀਂ ਤਾਂਘਾਂ ਲਾਈਆਂ,
ਤੁਸਾਂ ਵੀਹ ਦਿਨ ਦਰਸ ਦਿਖਾਏ,
ਦਰਸ ਤੁਸਾਡੇ ਦੇ ਅਸੀਂ ਲੁਭਾਏ,
ਜਿਨ੍ਹਾਂ ਮਾਨੁਖ ਦਰਸ ਭੁਲਾਏ ।
ਹਰਦਮ ਖਿੜੇ ਮਿਲੇ ਹੋ ਮਿੱਤ੍ਰ !
ਤੁਸਾਂ ਮੱਥੇ ਵੱਟ ਨ ਪਾਏ ।
ਸੀਨੇ ਸਾਫ ਕੀਨਿਓਂ ਛੁਹਾਡੇ,
ਤੁਸਾਂ ਵੈਰ ਨ ਕਦੇ ਕਮਾਏ ।
ਜਦ ਦੇਖੋਂ ਤਦ ਹਸਦੇ, ਹਸਦੇ
ਤੁਸਾਂ ਖਜ਼ਾਰੇ ਰੂਪ ਬਣਾਏ ।
ਡਿੱਠਯਾਂ ਖਿੜੇ ਕਾਲਜਾ ਸਾਡਾ,
ਅਸਾਂ ਦੇਖ ਦੇਖ ਸੁੱਖ ਪਾਏ ।
ਖੀਵੇ ਹੋਈਏ ਮਿਲ ਮਿਲ ਤੁਹਾਨੂੰ,
ਅਸਾਂ ਚੜ੍ਹ ਸਰੂਰ ਇਕ ਜਾਏ ।
ਦੁਨੀਆਂ ਤੁਸਾਂ ਭੁਲਾਈ ਸਾਨੂੰ,
ਵਿਚ ਰੂਪ ਆਪਣ ਲਾਏ ।
ਵੀਹ ਦਿਨ ਲਾਕੇ ਯਾਰੀ ਸੱਜਣੋਂ !
ਹੁਣ ਕਿਉਂ ਹੋਏ ਉਦ੍ਰਸਾਏ ?
ਵਿਹੜਾ ਬਣੂੰ ਉਜਾੜ ਅਸਾਡੀ,
ਤੁਸਾਂ ਜਦ ਇਹ ਰੂਪ ਲੁਕਾਏ ।
ਥਕਿਆਂ ਨੂੰ ਕੌਣ ਹਸ ਹਸ ਮਿਲਸੀ,
ਅਸਾਂ ਅੱਕਿਆਂ ਕੌਣ ਹਸਾਏ ?
ਦਿਲ ਦੁਖਿਆ ਟਹਿਕਾਸੀ ਕਿਹੜਾ,
ਅਸਾਂ ਓਦਰਿਆਂ ਪਰਚਾਏ ?
ਹੇ ਨਿਰਛਲ ! ਹੇ ਭੋਲੇ ਮਿੱਤ੍ਰ !

ਅਵੇ ਸੁਹਣੇ ਸੁਹਜ ਸੁਹਾਏ !
ਲੁਕ ਚੱਲੇ ਹੋ ਕਿਉਂ ਹੁਣ ਸਾਥੋਂ,
ਏਹ ਸੁਹਣੇ ਨੈਣ ਮਿਟਾਏ ?
ਕੁਦਰਤ ਦੀ ਸਭ ਰਚਨਾ ਵਿਚੋਂ
ਏਹ ਮਾਨੁਖ ਉੱਚ ਉਰਾਏ ।
ਪਰ ਇਸ ਅਕਲਾਂ ਵਾਲੇ ਸੁਹਣੇ
ਹਨ ਖੇੜੇ ਹੁਣ ਵਿਸਰਾਏ ।
ਕਰੁਝਦੇ ਖਿਝਦੇ ਸੜਦੇ ਦਿਸਦੇ,
ਅਤੇ ਕੁਮਲਾਏ ਮੁਰਝਾਏ ।
ਹੈ ਸੁਦਾਰ ਏ ਕਾਇਨਾਤ ਦਾ,
ਐਪ੍ਰ ਅਸਲੇ ਏਨ ਭੁਲਾਏ ।
ਤੁਸੀਂ ਖਰੇ ਤੇ ਭਲੇ ਭਲੇ ਹੋ,
ਰਹੇ ਅਸਲੇ ਟੇਕ ਟਿਕਾਏ ।
ਖਿੜੇ ਰਹੋ ਤੇ ਦਿਓ ਨਿਤ ਖੇੜਾ,
ਦਰਸ਼ਨ ਆ ਜੁ ਤੁਹਾਡਾ ਪਾਏ ।
ਪਿਆਰ ਤੁਹਾਡੇ ਤਦੇ ਕਵੀ ਜਨ,
ਜੀਓ, ਰਹਿੰਦੇ ਸਦਾ ਲੁਭਾਏ ।
ਹੱਛਾ ਸੱਜਣੋਂ ! ਵਿਦਾਅ ਵਿਦੈਗੀ,
ਤੁਸਾਂ ਕੁਦਰਤ ਹੁਕਮ ਮਨਾਏ ।
ਵਰ੍ਹੇ ਦਿਨਾਂ ਅਸੀਂ ਤਾਂਘ ਕਰਾਂਗੇ
ਤੁਸਾਂ ਦਰਸ਼ਨ ਲੋਭ ਲੁਭਾਏ !
ਅਲਵਿਦਿਆ ਹੁਣ ਵਿਦਾ ਤੁਹਾਨੂੰ,
ਜੀਓ ਪਿਆਰੀ ਅਲਵਿਦਿਆਏ ।

* * *

## ਚਾਂਦਨੀ

ਸੂਈਆਂ ਨਾਲੋਂ ਨਿੱਕੇ ਨਿੱਕੇ
ਚਾਂਦਨੀ ਦੇ ਪੈਰ ਸਹੀਓ !
ਕੋਲੋਂ ਦੀਆਂ ਸੂਈਆਂ ਉੱਤੇ
ਆਨ ਆਨ ਟਿੱਕਦੇ,
ਏਥੋਂ ਛਾਲ ਮਾਰ ਟੱਪ
ਪੈਣ ਚਿੱਟੇ ਪੱਥਰਾਂ ਤੇ,
ਓਥੋਂ ਕੁੱਦ ਹੇਠ ਖੱਡ
ਪਾਣੀ ਉੱਤੇ ਡਿੱਗਦੇ,
ਲਹਿਰਾਂ ਦੇ ਉੱਤੇ ਉੱਤੇ
ਤਿਲ ਮਿਲ ਖੇਡਦੇ ਨੀ,
ਪੋਲੇ ਪੋਲੇ ਰੱਖ ਰੱਖ
ਠੁਮਕ ਠੁਮਕ ਠਿੱਕਦੇ,
ਨਾਚ ਕਰਨ ਪਾਣੀ ਉੱਤੇ,
ਲਾਸਾਂ ਮਾਰਨ ਪੌਣ ਵਿਚ,
ਚਾਂਦਨੀ ਦੇ ਨੈਣ ਉੱਪਰ
ਚੰਦ ਵੱਲ ਤੱਕਦੇ ।
ਚੰਦ ਭਰਿਆ ਪਜਾਰ ਨਾਲ
ਤੱਕੇ ਵੱਲ ਚਾਂਦਨੀ ਦੇ,
ਤੱਕਦਾ ਏ ਸਾਰਾ, ਸਹੀਓ !
ਅੱਖ ਹੀ ਜੇ ਹੋ ਰਿਹਾ ।
ਚਾਨਣ ਚੰਦ ਦੇਂਵਦਾ ਜੇ
ਚਾਨਣਾ ਏ ਆਪ ਸਾਰਾ,
ਚਾਨਣੀ ਦੇ ਚਾਨਣੇ ਨੂੰ
ਵੇਖ ਰੀਝ ਜੇ ਰਿਹਾ ।
ਚਾਨਣੇ ਦੇ ਰੂਪ ਪਜਾਰ

ਭੇਜਦਾ ਏ ਚਾਂਦਨੀ ਨੂੰ;
ਲਗਾਤਾਰ 'ਪਜਾਰ-ਮੀਂਹ'
ਚੰਦ ਹੇਠ ਦੇ ਰਿਹਾ।
ਚਾਂਦਨੀ ਨ ਲੋਭਦੀ ਹੈ
ਹੇਠਾਂ ਕਿਸੇ ਪਜਾਰ ਹੋਰ,
ਧਿਆਨ ਚੰਦ ਵਿਚ, ਖਿੱਚ
ਉਤਾਂਹਾਂ ਮਨ ਲੈ ਰਿਹਾ।
ਖੱਡਾਂ ਨਦੀ ਨਾਲਿਆਂ ਤੇ
ਖੇਤਾਂ ਬਨਾਂ ਜੰਗਲਾਂ ਤੇ,
ਸ਼ਹਿਰਾਂ ਪਿੰਡਾਂ ਸਭਨਾਂ ਤੇ
ਚਾਂਦਨੀ ਹੈ ਪੈ ਰਹੀ।
ਰਾਜਿਆਂ ਅਮੀਰਾਂ ਤੇ ਗ਼ਰੀਬਾਂ
ਪਾਪੀ ਪੁੰਨੀਆਂ ਦੇ,
ਸਾਰਿਆਂ ਦੇ ਦ੍ਵਾਰਿਆਂ ਤੇ
ਚਾਨਣਾ ਹੈ ਦੇ ਰਹੀ।
ਵ੍ਯਾਪੀ ਸਾਰੇ ਦਿੱਸਦੀ ਪੈ
ਖਚਿਤ ਕਿਸੇ ਵਿੱਚ ਨਾਂਹਿ,
ਧ੍ਯਾਨ ਲਾਇਆਂ ਚੰਦ ਵਿਚ
'ਚੰਦ-ਖਿੱਚ' ਪੈ ਰਹੀ।
ਚੰਦ ਪਜਾਰੇ ਚਾਂਦਨੀ ਨੂੰ,
ਚਾਂਦਨੀ ਖਿਚੀਵੇ ਚੰਦ,
ਵੱਸ ਮਾਤਲੋਕ ' ਸ੍ਵਾਦ
ਅਰਸ਼ਾਂ ਦਾ ਜੋ ਲੈ ਰਹੀ।

* * *

## ਬਨਫ਼ਸ਼ਾ ਦਾ ਫੁੱਲ

ਮਿਰੀ ਛਿਪੀ ਰਹੇ ਗੁਲਜ਼ਾਰ,
ਮੈਂ ਨੀਵਾਂ ਉੱਗਿਆ ;
ਕੁਈ ਲਗੇ ਨ ਨਜ਼ਰ ਟਪਾਰ,
ਮੈਂ ਪਰਬਤ ਲੁੱਕਿਆ ।
ਮੈਂ ਲਿਆ ਅਕਾਸ਼ੋਂ ਰੰਗ
ਜੁ ਸ਼ੋਖ਼ ਨ ਵੰਨ ਦਾ ;
ਹਾਂ, ਧੁਰੋਂ ਗ਼ਰੀਬੀ ਮੰਗ,
ਮੈਂ ਆਯਾ ਜਗਤ ਤੇ ।
ਮੈਂ ਪੀਆਂ ਅਰਸ਼ ਦੀ ਤ੍ਰੇਲ,
ਪਲਾਂ ਮੈਂ ਕਿਰਨ ਖਾ ;
ਮੇਰੀ ਨਾਲ ਚਾਂਦਨੀ ਖੇਲ,
ਰਾਤਿ ਰਲ ਖੇਲੀਏਂ !
ਮੈਂ ਮਸਤ ਆਪਣੇ ਹਾਲ,
ਮਗਨ ਗੰਧਿ ਆਪਣੀ ;
ਹਾਂ, ਦਿਨ ਨੂੰ ਭੌਰੇ ਨਾਲ
ਭਿ ਮਿਲਨੋਂ ਸੰਗਦਾ ।
ਆ ਸ਼ੋਖੀ ਕਰਕੇ ਪਉਣ
ਜਦੋਂ ਗਲ ਲੱਗਦੀ,
ਮੈਂ ਨਾਹਿ ਹਿਲਾਵਾਂ ਧਉਣ
ਵਾਜ ਨਾ ਕੱਢਦਾ ।
ਹੇ, ਫਿਰ ਬੀ ਟੁੱਟਾਂ, ਹਾਇ !
ਵਿਛੋੜਨ ਵਾਲਿਓ
ਮਿਰੀ ਭਿੰਨੀ ਇਹ ਖ਼ੁਸ਼ਬੋਇ
ਕਿਵੇਂ ਨਾ ਛਿੱਪਦੀ ।
ਮਿਰੀ ਛਿਪੇ ਰਹਿਣ ਦੀ ਚਾਹ
ਤੇ ਛਿਪ ਟੁਰ ਜਾਣ ਦੀ ;
ਹਾ, ਪੂਰੀ ਪੈਂਦੀ ਨਾਹ,
ਮੈਂ ਤਰਲੇ ਲੈ ਰਿਹਾ ।

* * *

## ਪੁਸ਼ਪਾਵਤੀ-ਚੰਦ੍ਰਾਵਤ

ਪੁਸ਼ਪਾਵਤੀ (ਇਕੱਲੀ ਆਪਣੇ ਆਪ ਨਾਲ) :

ਦਿੱਤੀ ਹਾਰ ਦਿਲਾ! ਤੂੰ ਭਾਰੀ
ਪ੍ਰੇਮ ਤੀਰ ਖਾ ਵਿੱਝ ਗਿਓਂ,
ਬੱਦਲ ਅਜੇ ਵੱਸਿਆ ਨਾਂਹੀਂ
ਤੂੰ ਅੱਗੇ ਹੀ ਭਿੱਜ ਗਿਓਂ।
ਖੱਪ ਗਈ ਅੱਜ ਸੋਚਾਂ ਕਰਦੀ,
ਜੀ ਲਾਂਦੀ ਮੈਂ ਅੱਕ ਗਈ,
ਬਾਗੋਂ ਨਿਕਲ ਬਨਾਂ ਵਿਚ ਆਈ,
ਓਟ ਤਕਾਂਦੀ ਥੱਕ ਗਈ।
ਜਿੱਥੇ ਜਾਵਾਂ ਮਨ ਏ ਨਾਲੇ,
ਇਸ ਤੋਂ ਕਿੱਥੇ ਲੁੱਕ ਸਕਾਂ,
ਮੂਰਤ ਇਸ ਵਿਚ ਅਜਬ ਸਮਾਈ,
ਦੇਖ ਸਕਾਂ ਨਾ ਹੁੱਕ ਸਕਾਂ।
ਛਾਂਓਂ ਸੰਘਣੀ, ਵਾਉ ਠੰਢੇਰੀ,
ਫਰਸ਼ ਮਖ਼ਮਲੀ ਘਾਹ ਹਰਾ,
ਮੁੜਵਾਂ ਮੁੱਢ ਤੂਤ ਦਾ ਝੁਕਿਆ,
ਬਣਿਆਂ ਆਸਣ ਬਹੁਤ ਖਰਾ।
ਬੈਠ ਇਥਾਈਂ ਝਾਤੀ ਪਾਵਾਂ
ਅੰਦਰ ਜ਼ਰਾ ਠਰ੍ਹਾਇ ਲਵਾਂ,
ਸਮਝਾਂ ਸਾਫ਼ ਆਪ ਨੂੰ ਆਪੇ,
ਜੇ ਕੁਝ ਹਿੰਮਤ ਪਾਇ ਲਵਾਂ।
ਅੰਦਰ ਦੇਖਾਂ 'ਮੈਂ' ਨਾ ਮੇਰੀ
ਵਸਤੂ ਬਿਗਾਨੀ ਹੋਇ ਗਈ,
ਓਪ੍ਰੀ 'ਮੈਂ' ਅਪਣੀ ਆ ਹੋਈ,
ਆਪਣੀ ਸੀ ਸੋ ਖੋਇ ਗਈ।

ਹੁਣ ਕੀ ਸੋਚਾਂ ਤੇ ਸਮਝਾਵਾਂ ?
ਦਾਰੂ ਸਾਰੇ ਭੱਜ ਖਲੇ,
ਦਾਰੂ ਕਰਾਂ ਕਾਸ ਨੂੰ ਭੁੱਲੀ,
ਕਿਰਮ ਅੱਗ ਜਿਉਂ ਅੱਗ ਰਲੇ।
ਇਹ ਕਿਉਂ ਸੋਚਾਂ ਸੋਚ ਕੁਵੱਲੀ।—
'ਮੈਨੂੰ ਕੁਈ ਪਿਆਰ ਕਰੇ' ;
ਜੇਕਰ ਪ੍ਰੇਮ ਵਸੇ ਮੈਂ ਅੰਦਰ,
ਇਸ ਤੋਂ ਹੋਰ ਨ ਕੁੱਝ ਪਰੇ।
ਕੱਠੇ ਰਹਿਣ, ਮਿਲਣ ਤੇ ਦਰਸ਼ਨ
ਚਾਹੇ ਹੋਣ ਨਸੀਬ ਨਹੀਂ ;
ਡੇਰਾ ਲੱਗ ਯਾਦ ਵਿਚ ਚੁੱਕਾ,
ਹੁਣ ਕੀ ਬਾਕੀ ਲੋੜ ਰਹੀਂ ?
ਅਖੋਂ ਉਹਲੇ ਭਾਵੇਂ ਰਹਿਸੀ,
ਦਿਲ ਤੋਂ ਪਰੇ ਨ ਜਾਹਿ ਸਕੇ,
ਮਿਲਿਆ ਮੇਲ ਨ ਖੁੱਸੇ ਜੇ ਏ,
ਚਿਤ ਚਾਤ੍ਰਿਕ ਜੀ ਰਹਿ ਨ ਸਕੇ।

(ਨਜ਼ਰ ਚੁੱਕ ਕੇ)

ਅਹੁ ਕੀ ਗੂੰਜ ਪਿਆਰੀ ਉੱਠੀ,
ਸਰਰ ਸਰਰ ਜਿਉਂ ਤੀਰ ਕਰੇ ?
ਹੈਂ ! ਏ ਗੌਣ ਬਿਰਹੁੰ ਦਾ ਤ੍ਰਿੱਖਾ,
ਵੱਜ ਕਲੇਜੇ ਚੀਰ ਕਰੇ।
ਅਹੁ ਆਏ ਲਟਕੰਦੇ ਸੱਜਣ,
ਦੇਖ ਅਸਾਨੂੰ ਚੁੱਪ ਕਰੀ,
ਝਿਜਕੇ, ਠਹਿਰ, ਤੁਰੇ ਮੁੜ ਚੱਲੇ,
ਮੁੜ ਠਹਿਰੇ ? ਕੀ ਸੋਚ ਫੁਰੀ,
ਅਹੁ ਆਏ ਆ ਨੇੜੇ ਪਹੁੰਚੇ,
ਅਰਕ ਆਸਰੇ ਸੀਸ ਧਰੇ :
ਅੱਧੇ ਲੇਟ ਗਏ ਕੁਝ ਆਖਣ,
ਤੱਕਣ, ਨੈਣੀਂ ਨੀਰ ਭਰੇ।

ਚੰਦ੍ਰਾਵਤ :—

ਬਖ਼ਸ਼ ਲਵੋ, ਮੈਂ ਸੁਖੀ ਬੈਠਿਆਂ
ਆਕੇ ਪਾਯਾ ਵਿਘਨ ਖਰਾ,
ਪਰ ਕੀ ਕਰਾਂ ? ਤਲੀ ਨਹੀਂ ਟਿਕਦੀ,
ਫਿਰਿਆਂ, ਕਰਦਾ ਢੂੰਡ ਬੜਾ ।
ਤੂੰ ਦੇਵੀ ਹੈਂ ਪਰਮ ਪਵਿੱਤਰ
ਮੈਂ ਜੀ ਪ੍ਰੇਮ ਸਮਾਇ ਰਿਹਾ,
ਇਕ ਪਲ ਵਿ' ਕੱਲ ਖਾਣ ਨੂੰ ਢੁਕਦੀ,
ਬਿਰਹੋਂ ਮਾਰ ਮੁਕਾਇ ਰਿਹਾ ।

ਬਖ਼ਸ਼ ਲਵੋਂ, ਗਲ ਆਖਾਂ ਭਾਰੀ,
ਮੂੰਹ ਛੋਟਾ ਮੈਂ ਭੁੱਲ ਕਰਾਂ,
ਚੁੱਪ ਰਹਾਂ ਤਦ ਖਾ ਜੇ ਅੰਦਰ,
ਅੱਗ ਜੀਭ ਤੇ ਕਿਵੇਂ ਧਰਾਂ ।
ਜਾਨੀ ਜਾਣ ਤੁਸੀਂ ਹੋ ਮੇਰੇ,
ਭੁੱਲਾਂ ਬਖਸ਼ੋ ਨਿੱਤ ਕਰਾਂ,
ਇੱਕ ਵੇਰ ਤਾਰੋ ਇਹ ਕਹਿਕੇ :—
"ਮੈਂ ਬੀ ਰਤਾ ਪਿਆਰ ਕਰਾਂ" ।

ਪੁਸ਼ਪਾਵਤੀ :—

ਚੰਦ੍ਰਾਵਤ ! ਦਿਨ ਬਾਹਲੇ ਹੋਏ,
ਆਖੋ ਤੁਸੀਂ ਪਿਆਰ ਕਰੋ,
ਮੈਨੂੰ ਸਭ ਤੋਂ ਵੱਧ ਜਗਤ ਵਿਚ,
ਦੇਖ ਔਖ ਬੀ ਨਾਂਹਿ ਡਰੋ ।
ਪਰ ਇਕ ਗੱਲ ਕਹਾਂ ਪੁੱਛਣ ਦੀ
ਉੱਤਰ ਉਸਦਾ ਆਪ ਦਿਓ,
ਕੋਈ ਲੁੱਕ ਰਹੇ ਨਾ ਪਿੱਛੇ,
ਲੁਕੇ ਰਿਦੇ ਦੀ ਥਾਪ ਦਿਓ;
ਮੇਰੇ ਨਾਲ ਆਪ ਕਿਸ ਕਾਰਨ

ਡੂੰਘਾ ਅੱਤਿ ਪਿਆਰ ਕਰੋ ?
ਲਗਨ ਲੱਗਿਆਂ ਦੁਖੜੇ ਹੁੰਦੇ,
ਇਹ ਜਾਣੇਂ ਦਮ ਫੇਰ ਭਰੋ।

ਚੰਦ੍ਰਾਵਤ :—

ਆਪ ਆਪਣੇ ਨੈਣ ਨ ਦਿੱਸਣ,
ਦੂਆ ਦੇਖੇ ਵਿੱਝ ਗਿਆ,
ਰੂਪ ਆਪਣਾ ਚੰਦ ਨ ਵੇਖੇ,
ਕਮੀਆਂ-ਮਨ ਤਕ ਭਿੱਜ ਗਿਆ।
ਸੋਨਾਂ ਲੁਕੇ ਪੱਥਰਾਂ ਅੰਦਰ
ਕਦਰਾਂ ਵਾਲਾ ਭਾਲ ਲਵੇ,
ਹੀਰਾ ਖਾਣ ਵਿਖੇ ਛਿਪ ਬਹਿੰਦਾ,
ਖੋਜੀ ਢੂੰਡ ਨਿਕਾਲ ਲਵੇ।
ਤਿਉਂ ਪੁਸ਼ਪਾਵਤਿ ! ਤੂੰ ਨਾ ਜਾਣੇਂ,
ਰੂਪ ਆਪਣਾ ਭੁੱਲ ਰਹੀ,
ਕਦਰ ਸੁਰੂੱਪ ਆਪਣੇ ਵਾਲੀ,
ਪਜਾਰੀ ! ਹਿਰਦੇ ਤੁੱਧ ਨਹੀਂ।
ਮੈਂ ਮੋਹਿਤ ਇਸ ਰੂਪ ਸੁਹਾਵੇ,
ਭੌਰ ਕਮਲ ਜਿਉਂ ਵਿੱਧ ਰਿਹਾ,
ਲਪਟ ਰਿਹਾ ਇਸ ਰੂਪ ਲਪਟ ਨੂੰ,
ਚਾਂਦਨਿ -ਚੰਦ ਚਕੋਰ ਜਿਹਾ।
ਸੂਰਤ ਪਜਾਰੀ, ਸਭ ਤੋਂ ਨਜਾਰੀ
ਬੈਠੀ ਨੈਣਾਂ ਵਿੱਚ ਸਦਾ,
ਕਰ ਮੋਹਿਤ ਖਿੱਚੇ ਜਿਉਂ ਗੁੱਡੀ,
ਡੋਰ ਰੱਖਦੀ ਖਿੱਚ ਸਦਾ।

ਪੁਸ਼ਪਾਵਤੀ:—

ਰੂਪ ਸਦਾ ਰਹਿਣਾ ਹੈ ਨਾਹੀਂ,
ਢਲ ਜਾਵੇ ਏ ਸਮੇਂ ਫਿਰੇ,
ਸੂਰਜ ਜੋਬਨ ਦੇ ਢਲ ਨਾਲੇ,
ਰੂਪ ਜਜੋਤ ਭੀ ਢਲਕ ਢਰੇ।

ਰੋਗ ਕੁਈ ਇਸ ਰੂਪ ਸੁਹਾਵੇ,
ਮਾਰ ਚਪੇੜਾਂ ਨਾਸ਼ ਕਰੇ,
ਚਿੰਤਾ ਵੈਰਨ ਸੁੰਦਰ ਚਿਹਰੇ
ਢੂੰਢੀ ਵੱਡ ਉਦਾਸ ਕਰੇ ।
ਚੰਦ੍ਰਾਵਤ ! ਹੈ ਬਹੁਤ ਕਚੇਰੀ
ਪਜਾਰ ਆਪਦੇ ਓਟ ਲਈ ।
ਏਸ ਪ੍ਰੇਮ ਦੀ ਗੁੰਜ ਕਠਨ ਹੈ,
ਉਠੇ ਨ ਉਲਟੀ ਚੋਟ ਲਈ ।

ਚੰਦ੍ਰਾਵਤ :—

ਪੁਸ਼ਪਾਵਤੀ ! ਸੁਣੀਂ ਦਿਲ ਦੇ ਕੇ,
ਆਸ ਨ ਮੇਰੀ ਮੇਟ ਦਈਂ,
ਬੱਸ ਨ ਏਹੋ ਦਿਲ ਵਿੰਨ੍ਹਣ ਦਾ
ਕੁਝ ਕਾਰਨ ਸੁਣ ਹੋਰ ਲਈਂ:
ਹਾਵ ਭਾਵ ਭੋਲੇਪਨ ਅੰਦਰ
ਕੁਦਰਤ ਤੈਂ ਵਿਚ ਬਹੁਤ ਧਰੇ,
ਹੱਸਣ, ਬੋਲਣ, ਉਠੱਣ, ਬੈਠਣ,
ਸਾਰੇ ਖਿੱਚਾਂ ਨਾਲ ਭਰੇ ।
ਤਾਰ ਹਿੱਲਿਆਂ ਪੁਤਲੀ ਹਿਲਦੀ,
ਤਿਉਂ ਹਿੱਲਾਂ ਤੈਂ ਨਜ਼ਰ ਕਰੇ,
ਫੇਰੇਂ ਨਜ਼ਰ, ਸੁਸਤ ਹੋ ਜਾਵਾਂ,
ਸੂਰ ਛੁਪੇ ਜਜੋਂ ਕਮਲ ਘਿਰੇ ।

ਪੁਸ਼ਪਾਵਤੀ: —

ਹਾਵ ਭਾਵ ਤੇ ਕਿਰਿਆ ਪਜਾਰੀ
ਜੋਬਨ ਦੀ ਇਕ ਖੇਡ ਬਣੀ,
ਵਧੇ ਉਮਰ ਗੰਭੀਰ ਹੋ ਵੀਏ,
ਪਵੇ ਅਦਾਵਾਂ ਵਿਚ ਕਣੀ,
ਜਗਤ ਜੰਜਾਲ ਤੇ ਫਿਕਰ ਟੱਬਰਾਂ
ਹਾਵਾਂ ਦੀ ਸਭ ਛਾਂਗ ਕਰੇ,
ਇਸ ਤਕੀਏ ਤੋਂ ਪ੍ਰੇਮ ਆਪ ਦਾ
ਰੇਤ ਟਿੱਬਿਆਂ ਵਾਂਗ ਖਰੇ ।

ਚੰਦ੍ਰਾਵਤ :-

ਪ੍ਰੇਮੀ ਹੋਸ਼ ਸਾਫ਼ ਨਹੀਂ ਹੁੰਦੀ,
ਪੰਡਤ ਵਾਂਙ ਨ ਬੋਲ ਸਕੇ,
ਗੁੰਦ ਨ ਜਾਣੇ ਖ੍ਯਾਲ ਆਪਣੇ
ਗੁੰਦੇ, ਕਹਿਣੋਂ ਬਹੁਤ ਝਕੇ।
ਤੂੰ ਗੁਣਵਾਨ ਗੁਣਾਂ ਦੀ ਪੁਤਲੀ,
ਸਜ ਰਹੇ ਗਹਿਣੇ ਹੁਨਰ ਭਲੇ,
ਸੋਨਾ ਰੂਪ ਦਬਨ ਸੀ ਪਹਿਲੋਂ,
ਗੁਣ ਸੁਗੰਧਿ ਹਨ ਨਾਲ ਰਲੇ।
ਕਿੱਕੁਰ ਮਨ ਮੋਹਯਾ ਨਾ ਜਾਵੇ,
ਵਿਨ੍ਹਣ ਜਦ ਦੋ-ਪੰਖ ਸਰੀ।
ਕਿਰਪਾ ਕਰ ਕਹੋ ਇਕ ਵਾਰੀ
"ਪਯਾਰ ਕਰਾਂ ਮੈਂ ਪਯਾਰ ਭਰੀ।"

ਪੁਸ਼ਪਾਵਤੀ :-

ਕਹੋ ਮੁਥਾਜ ਦਸ਼ਾ ਦਾ ਜਿਹੜਾ
ਜੜ੍ਹ ਡੂੰਘੀ ਦਾ ਪ੍ਰੇਮ ਨਹੀਂ,
ਚੰਗੀ ਨਜ਼ਰ ਰਹੇ ਜਦ ਤਾਈਂ,
ਜਦ ਤਾਈਂ ਹੱਥ ਤਾਣ ਰਹੀ,
ਹੋਰ ਕੁਝੇਵੇਂ ਮਨ ਨਹੀਂ ਮੁੱਠਾ,
ਪਈ ਨਾ ਅਪਦਾ ਆਨ ਸਿਰੇ,
ਤਦ ਤਾਈਂ ਲਏ 'ਪ੍ਰੇਮ' ਉਟ ਏ,
ਰੇਤ ਕੰਧ ਜਿਉਂ ਫੇਰ ਕਿਰੇ।

ਚੰਦ੍ਰਾਵਤ :-

ਪੁਸ਼ਪਾਵਤੀ। ਉਣ ਹੈ ਛਾਢੀ
ਬਾਣੀ ਗਣੋ ਸਹਾਇਕ ਨਾ,
ਪਦ ਨਾ ਲੱਭਣ ਜੋ ਜੀ ਅੰਦਰ,

ਜੀਭ ਕਹਿਣ ਦੇ ਲਾਇਕ ਨਾ।
ਵਿੱਦਯਾ ਬਹੁਤ ਤੁਸਾਂ ਹੈ ਪਾਈ,
ਲਟ ਲਟ ਅੰਦਰ ਦੀਪ ਜਗੇ,
ਸੁੰਦਰਤਾ ਤੇ ਇਸ ਚਾਨਣ ਦਾ
ਦੂਣ ਸਵਾਯਾ ਰੂਪ ਲਗੇ ।
ਇਸ ਦੀ ਖਿੱਚ ਮਿਲੀ ਹੈ ਨਾਲੇ,
ਚਿੱਤ ਬਨਾਯਾ ਭੌਰ ਜਿਨ੍ਹੈਂ,
ਸੁੰਦਰ ਕਮਲ ਧੁੱਪ ਚਮਕਾਯਾ ।,
ਤਜੋਂ ਪਜਾਰੀ ਦੀ ਛਬਨ ਬਨੈ।

ਪੁਸ਼ਪਾਵਤੀ :—

ਸੂਰਜ ਛਿਪੇ ਚਮਕ ਓ ਵਾਧੂ
ਕਮਲਾਂ ਦੀ ਘਟ ਜਾਇ ਸਦਾ,
ਚੰਦ ਛਿਪੇ ਕਮੀਆਂ ਦੀ ਡੰਡੀ
ਲੈਂਦੀ ਸੀਸ ਝੁਕਾਇ ਸਦਾ ।
ਮਗ਼ਜ਼ ਫਿਰੇ ਸਭ ਵਿੱਦਯਾ ਸਿੱਖੀ
ਭੁੱਲ ਜਾਂਵਦੀ ਵਾਰ ਕਈ,
ਕਦੀ ਕਦੀ ਆਕੜ ਤੇ ਹੈਂਕੜ,
ਵਿੱਦਯਾ ਦੇ ਸਿਰ ਆਇ ਪਈ ।
ਤਦੋਂ ਕਰੇ ਛਿੱਥਾ ਤੇ ਗੁੱਸੇ
ਤਾਰ ਤੁੜਾਵੇ ਪ੍ਰੇਮ ਮਈ,
ਵਿੱਦਯਾ ਆਸ਼੍ਰੇ ਪ੍ਰੇਮ ਭਲਾ ਹੈ,
ਇਹ ਬੀ ਨਿਭਣਾ ਖੇਡ ਨਹੀਂ।
ਹੇ ਚੰਦ੍ਰਾਵਤਿ! ਓਟ ਪ੍ਰੇਮ ਦੀ
ਪੱਕੀ ਇਹ ਬੀ ਨਾਹਿ ਵੁਨੇ,
ਏਸ ਪ੍ਰੇਮ ਦੀ ਗੂੰਜ ਉਲਟਵੀਂ
ਰਿਦੇ ਗੁੰਬਦੋਂ ਨਾਹਿ ਉਠੇ।
ਇਸ ਦੇ ਨਾਲ ਸੁਣੋ ਗਲ ਸੱਚੀ

ਮੈਂ ਖਾਲੀ ਹਾਂ ਸਭ ਗੁਣ ਤੋਂ,
'ਪ੍ਰੇਮੀ ਜੀ' ਤੁਹਾਡੇ ਨੂੰ ਲੱਗੀ
ਗੁਣੀ ਤਿ ਖਾਲੀ ਸਭ ਥੁੜ ਤੋਂ।
ਉਸ ਦੀ ਨਜ਼ਰ ਨ ਔਗੁਣ ਵੇਖੇ
ਪ੍ਰੇਮ ਲਹਿਰ ਜੋ ਜਾਇ ਪਵੇ,
ਨੌਂ ਦਿਨ ਨਵਾਂਪਨੇ ਦੇ ਬੀਤਜਾਂ
ਔਗੁਣ ਗੁਣ ਨੂੰ ਛਾਇ ਲਵੇ।
ਔਗੁਣ ਤੋਂ ਖਾਲੀ ਨਹਿੰ ਕੋਈ
ਘਾਟੇ ਸਭਨਾਂ ਵਿੱਚ ਭਰੇ,
ਔਗੁਣ ਜਦ ਪ੍ਰੇਮੀ ਨੂੰ ਦਿਸਿਆ,
ਨਦੀ-ਨੀਰ ਜਿਉਂ ਪ੍ਰੇਮ ਢਰੇ।
ਮੈਂ ਗੁਣਹੀਨ, ਰੂਪ ਨਹਿੰ ਮੇਰਾ
ਮਾਪੇ ਨਹੀਂ ਅਮੀਰ ਖੜੇ;
ਚੱਜ ਅਚਾਰ ਨ ਦਾਤ ਵਡੇਰੀ,
ਮਸਤਕ ਨਹੀਂ ਨਸੀਬ ਚੜੇ,
ਮੇਰੇ ਨਾਲ ਪਯਾਰ ਨੂੰ ਤਯਾਗੋ,
ਦਾਰੂ ਵਿਦ੍ਯਾ ਵਿਚਾਰ ਕਰੋ,
ਪਾਵੋ ਤੇਲ ਖੌਲਦੇ ਪਾਣੀ,
ਹੇਠੋਂ ਅੱਗ ਨਿਕਾਲ ਧਰੋ।
ਤੇਲ ਵਿਚਾਰ, ਅੱਗ ਦਾ ਕੱਢਣ
ਮੇਰਾ ਛੱਡ ਖਿਆਲ ਦਿਓ,
ਪਾਰਦਾ ਤਾਣ ਭੁੱਲ ਦਾ ਗੱਭੇ,
ਵਹਿਣ ਪ੍ਰੇਮ ਦਾ ਢਾਲ ਦਿਓ।

ਚੰਦ੍ਰਾਵਤ:-

ਕੀ ਆਖਾਂ ? ਉੱਤਰ ਨਾ ਆਵੇ,
ਵਿਥਿਆ ਸਾਰੀ ਮੈਂ ਦਿਲ ਦੀ ;

ਕਹਿਣ ਗੋਚਰੀ ਆਖੀ ਸਾਰੀ
ਅੱਗੋਂ ਜੀਭ ਨਹੀਂ ਹਿਲਦੀ।
ਪ੍ਰੇਮ-ਰੁੱਖ ਦੀਆਂ ਜੜ੍ਹਾਂ ਡੂੰਘੀਆਂ
ਸਿਕਦਾ ਹੈ ਨਹੀਂ ਮਾਲ ਲਈ,
ਰੂਪ ਗੁਣਾਂ ਵਿੱਦਯਾ ਦੇ ਬਲ ਤੋਂ
ਡੂੰਘੀ ਇਸ ਦੀ ਨੀਉਂ ਗਈ,
ਉਸ ਡੂੰਘਾਣ ਦਾ ਹਾਲ ਪਿਆਰੀ !
ਮੈਂ ਬੀ ਆਪ ਨ ਸਮਝ ਸਕਾ,
ਗੁੰਗੇ ਦੇ ਗੁੜ ਵਾਂਗ ਖਾਇਕੇ,
ਸ੍ਵਾਦ ਕੀਕਰਾਂ ਆਖ ਸਕਾਂ ?
ਮੈਂ ਪੁਤਲਾ ਪਸਾਰੀ ਦਾ ਡਿੱਠਾ
ਕਰ ਖਾਲੀ ਇਸ ਰੂਪ ਗੁਣੋਂ,
ਚਿੰਤਾ, ਕ੍ਰੋਧ, ਬਿਪਤ ਵਿਚ ਫਸਿਆ
ਪ੍ਰੇਮ ਨ ਘਟਿਆ ਏਸ ਖੁਣੋਂ,
ਰੱਗ ਦਸ਼ਾ ਵਿਚ, ਹੋਸ਼ੋਂ ਵਿਹਲਾ,
ਕਦੀ ਰੁਝੇਵੇਂ ਥੱਕ ਰਿਹਾ,
ਪ੍ਰੇਮ ਨ ਮੁੜਿਆ ਵੇਖ ਅਜੇਹੀ,
ਹੋਰ ਅਗਾਹਾਂ ਧੱਕ ਰਿਹਾ।
ਜਿਹੜੀ ਤਾਰ ਪ੍ਰੇਮ ਦੀ ਬੱਝੀ,
ਬੱਝੀ ਢਿਲਕ ਨ ਖਾਇ ਸਕੇ,
ਸੈ ਪਰਤਾਵੇ ਸਹੂ ਤਾਰ ਏ,
ਅੰਤ ਤੀਕ ਏ ਤਾਰ ਤਗੇ।
ਘਰ ਕੀਤਾ ਇਸ ਘਰ ਦੇ ਅੰਦਰ,
'ਮੈਂ' 'ਤੂੰ' ਇਕੋ ਰੂਪ ਹੁਇਆ,
ਆਪੇ ਵਾਂਙ ਪਿਆਰੀ ਤੂੰ ਹੈ,
'ਤੂੰ' ਨੂੰ ਕਰ 'ਮੈਂ' ਰੂਪ ਲਿਆ।
'ਦਸ਼ਾ ਆਪਣੀ' ਕਿਤਨੀ ਪਲਟੇ

ਔਗੁਣ ਘੇਰੇ, ਰੋਗ ਫਸੇ,
ਧਿਰਕਾਰੀ ਸਭ ਜਗ ਤੋਂ ਜਾਵੇ
ਪਜਾਰੀ ਫਿਰ 'ਅਪਣਤ' ਲਗੇ ।
ਤਿਉਂ ਤੂੰ ਪਜਾਰੀ! ਆਪੇ ਵਾਂਙੂ,
ਹਰ ਵੇਲੇ ਹਰ ਹਾਲ ਰਹੇਂ,
ਕਾਰਣ ਦੱਸ ਸਕਾਂ ਨਾ, ਵਾਰੀ!
ਸਮਝ ਲਵੇਂ ਜੋ ਵਾਕ ਕਰੇ ।
ਵਾਕ ਅਧੂਰੇ, ਜੀਭ ਨਿਮਾਣੀ,
ਦਿਲ ਤਕ ਇਸਦੀ ਪਹੁੰਚ ਨਹੀਂ ।
ਦਿਲ ਨੂੰ ਦਿਲ ਆਪੇ ਹੈ ਜਾਣੇ,
ਝਲਕ ਦਿਲੀਂ ਪਰਤੀਜ ਰਹੀ ।
ਦਿਲ ਮੇਰਾ ਇਹ ਆਖੇ:--'ਤੈਨੂੰ
ਪੁਸਪਾਵਤੀ ਪਿਆਰ ਕਰੇ,
ਪਰ ਇਕ ਵੇਰ ਜਿ ਮੂੰਹੋਂ ਆਖੇਂ
ਘੁੰਮਣ ਘੇਰੋਂ ਪਾਰ ਕਰੇ' ।

ਪੁਸ਼ਪਾਵਤੀ:--

ਮੈਂ ਕੀ ਕਹਾਂ ? ਆਖ ਨਾ ਸੱਕਾਂ
ਪ੍ਰੇਮ ਆਪ ਦਾ ਬਹੁਤ ਘਣਾਂ,
ਜੀਭ ਮਾਸ ਦੀ ਬੋਟੀ ਹੋਵੇ,
ਦਿਲ ਗੂੰਗਾ ਹੈ ਜੀਭ ਬਿਨਾ ।
ਮਿਲਣਾ ਵੱਸ ਮਾਪਿਆਂ ਸਾਡਾ,
ਆਗਜਾ ਦੇਵਣ, ਦੇਣ ਨਹੀਂ ।
ਐਪਰ ਗੰਢ ਪ੍ਰੇਮ ਦੀ ਪੱਕੀ
ਟੁੱਟ ਨ ਸਕਦੀ ਪੀਚ ਪਈ ।
ਮੈਂ ਚੰਦ੍ਰਾਵਤ ਪੂਜ ਬਨਾਯਾ
ਦਿਲ ਦੇ ਤਖਤ ਬਿਠਾਲ ਲਿਆ,

ਆਪਾ ਉਸਦੇ ਵਿੱਚ ਸਮਾਯਾ
ਦੂਈ ਭਰਮ ਉਠਾਲ ਲਿਆ।
ਕਰਨਾ ਪਜਾਰ, ਤੁਸਾਂ ਨਾ ਕਰਨਾ
ਏ ਆਸ਼ਾ ਬੀ ਤੋੜ ਲਿਆ,
ਮਿਲਨੋ ਰੁਕੇ, ਦਰਸ਼ਨੋਂ ਵਾਂਜੇ
ਮਿਲੀ ਰਹਾਂ, ਜੀ ਜੋੜ ਲਿਆ।
ਵਾਸਾ ਧਜਾਨ ਵਿਚ ਹੈ ਦਿੱਤਾ,
ਚੰਦ੍ਰਾਵਤ ਦੀ ਸੇਵ ਕਰਾਂ,
ਵਿੱਚ ਆਤਮੇਂ ਸੇਵਾਂ ਪਜਾਰਾ,
ਛਿਨ ਵਿਸਰੇ ਤਨ ਫੂਟ ਮਰਾਂ।
ਜੇ ਧੁਰ ਤੋਂ ਹੈ ਮੇਲਾ ਲਿਖਿਆ,
ਤਦ ਜੀਵਨ ਫਲ ਪਾਇ ਲਿਆ,
ਜੇਕਰ ਵਿਘਨ ਪਏ ਇਸ ਅੰਦਰ,
ਮੈਂ ਮੰਨ ਵਿਚ ਵਸਾਇ ਲਿਆ:
ਪੱਕਾ ਦਾਈਆ ਇਹ ਹਿਰਦੇ ਦਾ
ਕਦੀ ਨ ਛੱਡਾਂ, ਮੌਤ ਸਹਾਂ,
ਜੇ ਵਰਿਆ, ਚੰਦ੍ਰਾਵਤ ਵਰਸਾਂ;
ਨਹੀਂ ਤੇ ਕੁਆਰੀ ਨਿੱਤ ਰਹਾਂ।
ਤੂੰ ਡਿੱਠਾ, ਤੂੰ ਦ੍ਰਿਸ਼ਯ ਰਿਹਾ ਨਾ,
ਨਜ਼ਰ ਆਪ ਤੂੰ ਹੋਇ ਗਿਆ,
ਤੇਰੇ ਵਿੱਚ ਸਮਾਈ ਹੋਈ
ਦੂਆ ਨਜ਼ਰੋਂ ਲੋਪ ਰਿਹਾ।
ਪਿਤਾ ਦੁਹਾਂ ਦੇ ਮਿੱਤਰ ਸੀਗੇ
ਚਿਰ ਤੋਂ ਕਰਦੇ ਜਤਨ ਬੜੇ,
ਪ੍ਰੇਮ ਦੁਹਾਂ ਦਾ ਐਸਾ ਹੋਵੇ
ਟੁੱਟੇ ਕਦੀ ਨ ਉਲਝ ਅੜੇ;
ਅੱਜ ਮੁਰਾਦ ਪੁਗੀ ਜਦ ਦੇਖੀ
ਰਚਕੇ ਮੰਗਲਚਾਰ ਕਈ,
ਸਿਕਦੇ ਪ੍ਰੇਮੀ ਇੱਕ ਕਰਾਏ,
ਬੀਤੀ ਉਮਰਾ ਪ੍ਰੇਮ ਮਈ।

* * *

## ਵਿੱਛੁੜੀ ਕੂੰਜ

*    *    *    *    *

*    *    *    *    *

*    *    *    *    *

*    *    *    *    *

*    *    *    *    *

ਮਿੱਠੇ ਤਾਂ ਲਗਦੇ ਮੈਨੂੰ
ਫੁੱਲਾਂ ਦੇ ਹੁਲਾਰੇ,
ਜਾਨ ਮੇਰੀ ਪਰ
ਕੁੱਸਦੀ !

*    *    *    *    *

*    *    *    *    *

* * *

## ਅਨੰਤ ਦੀ ਛੁਹ

ਹੇ ਅਨੰਤ ! ਇਕ 'ਛੁਹ ਤੁਹਾਡੀ' ਨੂੰ,
ਦਿਲ ਮੰਗਦਾ, ਨਹਿੰ ਰਜਦਾ,
'ਛੁਹ ਤੁਹਾਡੀ' ਦਾ ਕਹਿਰ ਵਿਛੋੜਾ,
ਸੇਲੇ ਵਾਂਙੂ ਵਜਦਾ,
ਚਸ਼ਮੇਂ ਨੂੰ ਜਿਉਂ 'ਛੋਹ ਗੈਬ' ਦੀ
ਮਿਲੀ, ਪਿਆ ਨਿਤ ਖੇਡੇ,
'ਛੁਹ ਅਪਣੀ' ਦੀ ਗੋਦ ਖਿਡਾ ਤਿਉਂ—
ਮਾਂ ਨੂੰ ਇਹ ਕੁਛ ਫਬਦਾ ।

* * *

# ਮੇਰੀ ਜਿੰਦੇ !

ਤੇਰਾ ਥਾਉਂ ਕਿਸੇ ਨਦੀ ਦੇ ਕਿਨਾਰੇ,
ਤੇਰਾ ਥਾਉਂ ਕਿਸੇ ਜੰਗਲ ਬੇਲੇ,
ਤੇਰੇ ਭਾਗਾਂ ਵਿੱਚ ਅਰਸ਼ਾਂ ਤੇ ਉਡਣਾ,
ਤੇ ਗਾਂਦਿਆਂ ਫਿਰਨਾ ਅਕੇਲੇ,
ਤੇਰਾ ਜੀਵਨ ਸੀਗਾ ਤੇਰੇ ਹੀ ਜੋਗਾ,
ਤੂੰ ਆਪੇ 'ਆਪੇ' ਨਾਲ ਖੇਲੇਂ,
ਤੂੰ ਕਿਵੇਂ ਰੌਲਿਆਂ ਵਿਚ ਆ ਖਲੋਤੀ,
ਤੇਰੇ ਚਾਰ ਚੁਫੇਰੇ ਝਮੇਲੇ ?

* * *

# ਨੂਰ ਚਮਕਦਾ ਮੱਥਾ

ਅਰਸ਼ੀ 'ਰੂਹ' ਤੇਰੀ ਦੇ ਸੁਾਲੀ
ਅਸੀਂ ਦਰ ਤੇਰੇ ਤੇ ਆਏ,
ਡਰਦੇ ਡਰਦੇ, ਕੰਬਦੇ ਕੰਬਦੇ
ਅਸਾਂ ਗਿਣ ਗਿਣ ਕਦਮ ਰਖਾਏ,
ਐਪਰ ਨੂਰ ਚਮਕਦਾ ਮੱਥਾ
ਅਸਾਂ ਜਦੋਂ ਤੁਧੇ ਦਾ ਡਿੱਠਾ,
ਰੂਹ ਬਖ਼ਸ਼ਣ ਦਾ ਸ਼ੌਕ ਤੁਸਾਂ ਵਿਚ
ਸਾਨੂੰ ਡੁਲ੍ਹਦਾ ਨਜ਼ਰੀਂ ਆਏ।

* * *

## ਪ੍ਰੇਮ ਤਰੰਗੀਂ

ਪੂੰਨਿਆਂ ਨੂੰ ਸ਼ਹੁ ਸਾਗਰ ਉਛਲੇ
ਤਾਂਘ ਅਰਸ਼ ਦੀ ਕਰਦਾ,
ਦੂਰ ਵਸੇਂਦੇ ਸੁਹਣੇ ਵੱਲੇ
ਉਮਲ ਉਮਲ ਜੀ ਭਰਦਾ,
ਜਿਉਂ ਜਿਉਂ ਪਰ ਉਸ ਲਗੇ ਚਾਂਦਨੀ
ਤਿਉਂ ਤਿਉਂ ਕੀ ਉਹ ਦੇਖੇ ?
ਪ੍ਰੀਤਮ ਦਾ ਦਿਲ ਪ੍ਰੇਮ ਤਰੰਗੀਂ
ਦਾਨ ਉਛਾਲੇ ਕਰਦਾ।

* * *

## ਮਹਿੰਦੀ

--ਸੱਜਣ ਦੇ ਹੱਥ ਲੱਗੀ ਹੋਈ--
ਆਪੇ ਨੀ ਅਜ ਰਾਤ ਸਜਨ ਨੇ
ਸਾਨੂੰ ਫੜ ਘੁਟ ਰਖਿਆ,
'ਵਸਲ ਮਾਹੀ, ਦਾ ਮਿਹਰ ਮਾਹੀ ਦੀ'
ਅੱਜ ਅਸਾਂ ਨੇ ਲਖਿਆ,—
ਜਿੰਦੜੀ ਸਾਡੀ ਅੰਗ ਸਮਾ ਲਈ
ਵੇਖ ਵੇਖ ਖੁਸ਼ ਹੋਵੇ :
ਕਿਉਂ ਸਹੀਓ ! ਕੁਈ ਸ੍ਵਾਦ ਸਜਨ ਨੇ
ਛੁਹ ਸਾਡੀ ਦਾ ਭਿ ਚਖਿਆ ?

* * *

## ਫੁਹਾਰਾ

ਮੂੰਹ ਅੱਡੀ ਅਰਸ਼ਾਂ ਵਲ ਤਕੀਏ
(ਇਕ) ਬੂੰਦ ਨ ਕੋਈ ਪਾਵੇ,
ਜਦੋਂ ਅਸਾਂ ਵਿਚ ਆ ਗਿਆ ਕੋਈ
ਆ ਉਹ ਛਹਿਬਰ ਲਾਵੇ,—
ਤਦੋਂ ਅਸੀਂ ਹੋ ਦਾਤੇ ਵਸੀਏ
ਠੰਢ ਸੁਹਾਵਾਂ ਵਾਲੇ,—
ਕਿਧਰੋਂ, ਕੌਣ, ਕਦੋਂ ਦੱਸ ਸਖੀਏ!
ਕਿਤ ਗੁਣ ਉਹੀ ਕੁਈ ਆਵੇ?

* * *

## ਪ੍ਰੀਤਮ ਛੁਹ

ਤੁਸਾਂ ਤੋੜਿਆ ਅਸੀਂ ਟੁੱਟੇ ਪਏ
ਵਿਛੁੜ ਗਏ ਸਾਂ ਡਾਲੋਂ,
ਤੁਸਾਂ ਸੁੰਘ ਸੀਨੇ ਲਾ ਸੁਟਿਆ
ਵਿਛੁੜ ਗਏ ਤੁਸਾਂ ਨਾਲੋਂ
ਪੈਰਾਂ ਹੇਠ ਲਿਤਾੜ ਲੰਘਾਉਂਆਂ
ਕੀਤਾ ਖੰਭੜੀ ਖੰਭੜੀ,
ਪਰ ਸ਼ੁਕਰਾਨਾ 'ਛੁਹ ਤੁਹਾਡੀ' ਦਾ
ਅਜੇ ਨ ਭੁਲਦਾ ਸਾਨੋਂ!

* * *

# ਕੋਈ ਹਰਿਆ ਬੂਟ ਰਹਿਓ ਰੀ

ਮੀਂਹ ਪੈ ਹਟਿਆ ਤਾਰ ਨਾਲ ਇਕ
ਤੁਪਕਾ ਸੀ ਲਟਕੰਦਾ,
ਡਿਗਦਾ ਜਾਪੇ, ਪਰ ਨਾ ਡਿਗੇ;
ਪੁਛਿਆਂ ਰੋਇ ਸੁਣੰਦਾ:—
"ਅਰਸ਼ਾਂ ਤੋਂ ਲੱਖਾਂ ਹੀ ਸਾਥੀ
ਕੱਠੇ ਹੋ ਸਾਂ ਆਏ,
"ਕਿਤ ਵਲ ਲੋਪ ਯਾਰ ਓ ਹੋਏ ?
ਮੈਂ ਲਾ ਨੀਝ ਤਕੰਦਾ।"

* * *

## ਕੰਡੇ

ਫੁਲ ਗੁਲਾਬ ਤੋਂ ਕਿਸੇ ਪੁਛਿਆ:
"ਅਵੇ ਕੋਮਲਤਾ ਦੇ ਸਾਈਂ !
"ਇਸ ਸੁਰੂਪ, ਇਸ ਸੁਹਲ ਸੁਹਜ ਨੂੰ
ਹੈ ਕਿਉਂ ਕੰਡਿਆਂ ਬੱਜ ਲਾਈ ?"
ਮਸਤ ਅਲਸਤੀ ਸੁਰ ਵਿਚ ਸੁਹਣੇ
ਹਸ ਕਿਹਾ: "ਖ਼ਬਰ ਨਹੀਂ ਮੈਨੂੰ
"—ਤੋੜ ਨਹੀਂ—ਦੀ ਫੱਟੀ ਭਾਵੇਂ
ਮਿਰੇ ਮੌਲਾ ਨੇ ਲਿਖ ਲਾਈ"।

* * *

# ਕੰਬਦੀ ਕਲਾਈ

ਸੁਪਨੇ ਵਿਚ ਤੁਸੀਂ ਮਿਲੇ ਅਸਾਨੂੰ
ਅਸਾਂ ਧਾ ਗਲਵੱਕੜੀ ਪਾਈ,
ਨਿਰਾ ਨੂਰ ਤੁਸੀਂ ਹੱਥ ਨ ਆਏ,
ਸਾਡੀ ਕੰਬਦੀ ਰਹੀ ਕਲਾਈ,
ਧਾ ਚਰਨਾਂ ਤੇ ਸੀਸ ਨਿਵਾਯਾ,
ਸਾਡੇ ਮੱਥੇ ਛੋਹ ਨ ਪਾਈ,
ਤੁਸੀਂ ਉੱਚੇ ਅਸੀਂ ਨੀਵੇਂ ਸਾਂ
ਸਾਡੀ ਪੇਸ਼ ਨ ਗਈਆ ਕਾਈ।
ਫਿਰ ਲੜ ਫੜਨੇ ਨੂੰ ਉਠ ਦੌੜੇ,
ਪਰ ਲੜ ਓ 'ਬਿਜਲੀ-ਲਹਿਰਾ',
ਉਡਦਾ ਜਾਂਦਾ ਪਰ ਉਹ ਆਪਣੀ
ਛੁਹ ਸਾਨੂੰ ਗਯਾ ਲਾਈ ;
ਮਿੱਟੀ ਚਮਕ ਪਈ ਇਹ ਮੋਈ
ਤੇ ਤੁਸੀਂ ਲੂਆਂ ਵਿਚ ਲਿਸ਼ਕੇ
ਬਿਜਲੀ ਕੂੰਦ ਗਈ ਥਰਰਾਂਦੀ,
ਹੁਣ ਚਕਾਚੂੰਧ ਹੈ ਛਾਈ।

* * *

## ਅਵਾਂਤੀ ਪੁਰੇ ਦੇ ਖੰਡਰ

ਅਵਾਂਤੀ ਪੁਰਾ ਕੀ ਰਹਿ ਗਜਾ ਬਾਕੀ,
ਦੋ ਮੰਦਰਾਂ ਦੇ ਢੇਰ,
ਬੀਤ ਚੁੱਕੀ ਸਭਜਤਾ ਦੇ ਖੰਡਰ,
ਦਸਦੇ ਸਮੇਂ ਦੇ ਫੇਰ,
ਸਾਖੀ ਭਰ ਰਹੇ ਓਸ ਅੱਖ ਦੀ
ਜਿਸ ਵਿਚ ਮੋਤੀਆ-ਬਿੰਦ
'ਹੁਨਰ ਪਛਾਣਨ' ਵੱਲੋਂ ਛਾਇਆ,
ਗੁਣ ਦੀ ਰਹੀ ਨ ਜਿੰਦ।
'ਜੋਸ਼ ਮਜ਼ਹਬ' ਤੇ 'ਕਦਰ-ਹੁਨਰ' ਦੀ
ਰਹੀ ਨ ਠੀਕ ਤਮੀਜ਼,
ਰਾਜ਼ੀ ਕਰਦੇ ਹੋਰਾਂ ਤਾਈਂ
ਆਪੂੰ ਬਣੇ ਮਰੀਜ਼।
ਬੁਤ ਪੂਜਾ ? 'ਬੁਤ' ਫੇਰ ਹੋ ਪਏ
'ਹੁਨਰ ਨ ਪਰਤਜਾ ਹਾਇ !
ਮਰ ਮਰ ਕੇ 'ਬੁਤ' ਫੇਰ ਉਗਮ ਪਏ,
'ਗੁਣ' ਨੂੰ ਕੌਣ ਜਿਵਾਇ ?

* * *

## ਮੰਦਰ ਮਾਰਤੰਡ ਦੇ ਖੰਡਰ

ਮਾਰ ਪਈ ਜਦ ਮਾਰਤੰਡ ਨੂੰ
ਪੱਥਰ ਰੋ ਕੁਰਲਾਣੇ :—
'ਪੱਥਰ ਤੋੜੇ ? ਦਿਲ ਪਏ ਟੁਟਦੇ !
—ਦਿਲ ਕਾਬਾ ਰੱਬਾਣੇ—
'ਲਾਇ ਹਥੌੜਾ ਸਾਨੂੰ ? ਪਰ ਤੱਕ !
—ਸੱਟ ਪਏ "ਰੱਬ-ਘਰ" ਨੂੰ
'ਘਟ ਘਟ ਦੇ ਵਿਚ ਵਸਦਾ ਜਿਹੜਾ !—
ਤੂੰ ਕਿਨੂੰ ਰੱਬ ਸਿਞਾਣੇਂ ?'

* * *

## ਕੰਬਦੇ ਪੱਥਰ

ਮਾਰਤੰਡ ਨੂੰ ਮਾਰ ਪਿਆਂ
"ਹੋਈ ਮੁੱਦਤ" ਕਹਿੰਦੀ ਲੋਈ,
ਪਰ ਕੰਬਣੀ ਪੱਥਰਾਂ ਵਿਚ ਹੁਣ ਤਕ
ਸਾਨੂੰ ਸੀ ਸਹੀ ਹੋਈ :
ਹਾਇ ਹੁਨਰ ਤੇ ਹਾਇ ਵਿਦਯਾ
ਹਾਇ ਦੇਸ਼ ਦੀ ਤਾਕਤ !
"ਹਾਇ ਹਿੰਦ ਛੱਲ ਛਾਤੀਆਂ ਵਾਲੇ"
ਹਰ ਸਿਲ ਕਹਿੰਦੀ ਰੋਈ।

* * *

## ਭਾਗਭਰੀ ਦੇ ਦਰਸ਼ਨਾਂ ਪਰ

ਜਿਸ ਕਿਣਕੇ ਬੰਦ ਹੋਈਆਂ ਤੇਰੀਆਂ
ਰੌਸ਼ਨ ਚਸ਼ਮਾਂ ਰਹੀਆਂ,
ਜਿਸ ਕਿਣਕੇ ਹੋ ਬੁੱਢੀ ਠੇਰੀ
ਰਹੀ ਜੁਵਾਨੀ ਚੜ੍ਹੀਆਂ,
ਜਿਸ ਕਿਣਕੇ ਪ੍ਰਭੂ ਜੀ ਖਿਚ ਲੀਤੇ
ਸੁਧਾਸਰੋਂ ਚਲਿ ਆਏ,—
ਉਸ 'ਅਨੰਤ ਕਿਣਕੇ' ਦੀ ਚਹਿਯੇ
ਅਜ ਕੁਛ ਵੰਡ ਵੰਡਈਆਂ।

* * *

## ਨਸੀਮ ਬਾਗ਼

ਜਿਉਂ ਮਾਵਾਂ ਤਿਉਂ ਠੰਢੀਆਂ ਛਾਵਾਂ
ਅਸਾਂ ਤੁਧੇ ਦੀਆਂ ਡਿਠੀਆਂ,
ਠੰਡੀ ਪਿਜ਼ਾਰੀ ਗੋਦ ਤੁਧੇ ਦੀ
ਛਾਵਾਂ ਮਿੱਠੀਆਂ ਮਿੱਠੀਆ,
ਮਾਂ ਨੂੰ ਆਪਣਾ ਬਾਲ ਪਿਆਰਾ
ਤੈਨੂੰ ਸਭ ਕੁਈ ਪਜ਼ਾਰਾ,
ਜੋ ਆਵੇ ਉਸ ਲਾਡ ਲਡਾਵੇਂ,
ਠਾਰੇ ਜਿੰਦੀਆਂ ਲੁਠੀਆਂ।

* * *

## ਇੱਛਾ ਬਲ ਦੇ ਚਨਾਰ ਤੇ ਨੂਰ ਜਹਾਂ

–ਕਿਸੇ ਸੁੰਦਰੀ ਦੇ ਹੱਥ ਲਾਉਣ ਤੇ–

ਤੇਰੇ ਜਿਹੀਆਂ ਕਈ ਵੇਰ ਆ
ਹੱਥ ਅਸਾਂ ਨੂੰ ਲਾਏ,
ਪਜ਼ਾਰ ਲੈਣ ਨੂੰ ਜੀ ਕਰ ਆਵੇ
ਉਛਾਲ ਕਲੇਜਾ ਖਾਏ,—
ਪਰ ਉਹ ਪਜ਼ਾਰ ਸੁਆਦ ਨ ਵਸਦਾ
ਹੋਰ ਕਿਸੇ ਹੱਥ ਅੰਦਰ,
ਨੂਰ ਜਹਾਂ! ਜੋ ਛੁਹ ਤੇਰੀ ਨੇ
ਸਾਨੂੰ ਲਾਡ ਲਡਾਏ।

* * *

ਚਸ਼ਮਾਂ–

## ਇੱਛਾ ਬਲ ਤੇ ਡੂੰਘੀਆਂ ਸ਼ਾਮਾਂ

ਪ੍ਰਸ਼ਨ–

ਸੰਝ ਹੋਈ ਪਰਛਾਵੇਂ ਛੁਪ ਗਏ
ਕਿਉਂ ਇੱਛਾ ਬਲ ਤੂੰ ਜਾਰੀ ?
ਨੈਂ ਸਰੋਦ ਕਰ ਰਹੀ ਉਵੇਂ ਹੀ
ਤੇ ਟੁਰਨੋਂ ਬੀ ਨਹਿੰ ਹਾਰੀ,
ਸੈਲਾਨੀ ਤੇ ਪੰਛੀ ਮਾਲੀ
ਹਨ ਸਭ ਅਰਾਮ ਵਿਚ ਆਏ,
ਸਹਿਮ ਸੁਆਦਲਾ ਛਾ ਰਿਹਾ ਸਾਰੇ
ਤੇ ਕੁਦਰਤ ਟਿਕ ਗਈ ਸਾਰੀ ।

ਚਸ਼ਮੇ ਦਾ ਉਤਰ :–

ਸੀਨੇ ਖਿੱਚ ਜਿਨ੍ਹਾਂ ਦੇ ਖਾਧੀ
ਓ ਕਰ ਅਰਾਮ ਨਹੀਂ ਬਹਿੰਦੇ ।
ਨਿਹੁੰ ਵਾਲੇ ਨੈਣਾਂ ਕੀ ਨੀਂਦਰ ?
ਓ ਦਿਨੇ ਰਾਤ ਪਏ ਵਹਿੰਦੇ ।
ਇੱਕੋ ਲਗਨ ਲਗੀ ਲਈ ਜਾਂਦੀ
ਹੈ ਟੋਰ ਅਨੰਤ ਉਨ੍ਹਾਂ ਦੀ,—
ਵਸਲੋਂ ਉਰੇ ਮੁਕਾਮ ਨ ਕੋਈ,
ਸੋ ਚਾਲ ਪਏ ਨਿਤ ਰਹਿੰਦੇ ।

* * *

## ਵੈਰੀ ਨਾਗ ਦਾ ਪਹਿਲਾ ਝਲਕਾ

ਵੈਰੀ ਨਾਗ ! ਤੇਰਾ ਪਹਿਲਾ ਝਲਕਾ
ਜਦ ਅੱਖੀਆਂ ਵਿੱਚ ਵੱਜਦਾ,
ਕੁਦਰਤ ਦੇ 'ਕਾਦਰ' ਦਾ ਜਲਵਾ
ਲੈ ਲੈਂਦਾ ਇਕ ਸਿਜਦਾ,
ਰੰਗ ਫੀਰੋਜ਼ੀ, ਝਲਕ ਬਲੌਰੀ,
ਡਲ੍ਹਕ ਮੋਤੀਆਂ ਵਾਲੀ
ਰੂਹ ਵਿਚ ਆ ਆ ਜਜ਼ਬ ਹੋਇ,
ਜੀ ਵੇਖ ਵੇਖ ਨਹੀਂ ਰਜਦਾ ।
ਨਾ ਕੋਈ ਨਾਦ ਸਰੋਦ ਸੁਣੀਵੇ
ਫਿਰ 'ਸੰਗੀਤ-ਰਸ' ਛਾਇਆ,
'ਚੁੱਪ ਚਾਨ' ਫਿਰ ਰੂਪ ਤਿਰੇ ਵਿਚ
ਕਵਿਤਾ ਰੰਗ ਜਮਾਇਆ,
ਸਰਦ ਸਰਦ ਪਰ ਛੁਹਿਆਂ ਤੈਨੂੰ
ਰੂਹ ਸਰੂਰ ਵਿਚ ਆਵੇ :
ਗਹਿਰ ਗੰਭੀਰ, ਅਡੋਲ ਸੁਹਾਵੇ !
ਤੈਂ ਕਿਹਾ ਜੋਗ ਕਮਾਇਆ !

* * *

## ਗੁਲਮਰਗ

ਹੋਰ ਉਚੇਰਾ, ਹੋਰ ਉਚੇਰਾ
ਚੜ੍ਹ ਫਿਰ ਪੱਧਰ ਆਈ,
ਮਖਮਲ ਘਾਹ ਸੁਹਾਵੀ ਕਿਣਮਿਣ
ਠੰਢ ਠੰਢ ਹੈ ਛਾਈ,

ਤਪਤਾਂ ਤੇ ਘਮਸਾਨਾਂ ਛੁਟੀਆਂ
ਉੱਚੇ ਹੋਇਆਂ ਠਰ ਗਏ
ਠਰਨ, ਜੁੜਨ, ਰਸ-ਮਗਨ ਹੋਣ ਦੀ
ਚਉਸਿਰ ਵਿਛੀ ਇਥਾਈਂ !

* * *

## ਵੁੱਲਰ

ਵੁੱਲਰ ! ਤੇਰਾ ਖੁੱਲ੍ਹਾ ਨਜ਼ਾਰਾ

ਵੇਖ ਵੇਖ ਦਿਲ ਠਰਿਆ,

ਖੁੱਲ੍ਹਾ, ਵੱਡਾ, ਸੁਹਣਾ, ਸੁੱਚਾ,

ਤਾਜ਼ਾ, ਹਰਿਆ, ਭਰਿਆ,

ਸੁੰਦਰਤਾ ਤਰ ਰਹੀ ਤੈਂ ਉਤੇ,

ਖੁਲ੍ਹ ਉਡਾਰੀਆਂ ਲੈਂਦੀ,

ਨਿਰਜਨ ਫਬਨ, ਕੁਆਰੀ ਰੰਗਤ,

ਰਸ ਅਨੰਤ ਦਾ ਵਰਿਆ।

* * *

## ਕਸ਼ਮੀਰ ਤੇ ਸੰਦਰਤਾ

ਜਿਕੁੱਰ ਰੁਲਦੇ ਸੇਬ

ਤੇ ਨਸ਼ਪਾਤੀਆਂ

ਵਿੱਚ ਗਿਰਾਂ ਕਸ਼ਮੀਰ,

ਤੀਕਰ ਰੁਲ ਰਹੀ,

ਸੁੰਦਰਤਾ ਵਿਚ ਖ਼ਾਕ

—ਲੀਰਾਂ ਪਾਟੀਆਂ,

ਜਿੱਕਰ ਫੁੱਲ ਗੁਲਾਬ

ਟੁੱਟਾ ਢਹਿ ਪਵੇ

ਮਿੱਟੀ ਘੱਟੇ ਵਿੱਚ

ਹੋਇ ਨਿਮਾਨੜਾ।

* * *

## ਕ੍ਰਿਸ਼ਨ ਗੰਗਾ

ਤੇਰਾ ਨੀਰ ਨਿਪੰਗ
ਕ੍ਰਿਸ਼ਨ ਗੰਗ ਤੇਰਾ ਨਾਉਂ,
ਕਚਾ ਸਾਵਾ ਰੰਗ
ਧਾਈ ਆ ਰਹੀ !
ਸੁਹਣੇ ਹਰਿਗੋਬਿੰਦ
ਅਰਸ਼ੋਂ ਆਇ ਜੋ,
ਤਿਨ੍ਹਾਂ ਦੇ ਚਰਨ-ਅਰਬਿੰਦ
ਵਿਚ ਤੂੰ ਲੋਟਦੀ,-
ਹੋਈਏਂ 'ਕ੍ਰਿਸ਼ਨਾ-ਗੰਗ'
ਹੁਣ ਤੂੰ ਸੁਹਣੀਏਂ !
ਚਰਣਾਂ ਦਾ ਸਤਿਸੰਗ
ਕਰਦੀ ਉਨ੍ਹਾਂ ਦਾ।
ਅੱਗੋ ਹੋਰ ਨ ਲੰਘ
ਚਰਣਨ ਕਮਲ ਤੋਂ,
ਲੀਨ ਹੋਇ ਵਿਚ ਰੰਗ
ਜਾਹੁ ਸਮਾਇ ਤੂੰ !
ਪ੍ਰੀਤਮ ਦੀ 'ਛੁਹ-ਅੰਗ'
ਸਜਨੀਏ ! ਜੇ ਮਿਲੇ,
ਫਿਰ ਨ ਛੋਡੀਏ ਸੰਗ
ਅੰਕ ਸਮਾਵੀਏ।

* * *

# ਲੱਲੀ

ਕਸ਼ਮੀਰਨ ਇਕ 'ਲੱਲੀ' ਆਖਦੇ,
ਸਾਂਈਂ-ਇਸ਼ਕ ਪ੍ਰੋਤੀ,
ਹੋ ਬਉਰੀ ਨੰਗੀ ਪਈ ਫਿਰਦੀ,
ਅੰਦਰੋਂ ਬਾਹਰੋਂ ਧੋਤੀ ।
ਚਾਣਚੱਕ ਕਪੜੇ ਪਈ ਮੰਗੇ
ਆਪਾ ਪਈ ਲੁਕਾਵੇ,
ਕਿਸੇ ਪੁੱਛਿਆ 'ਅੱਜ ਕੀ ਹੋਇਆ ?'
ਲੱਲੀ ਨ ਹੋਠ ਖਲ੍ਹਾਵੇ ।
'ਹੂੰ' ਕਰਕੇ ਉਠ ਗਈ ਸੁਹਾਵੀ
ਮਿੱਠੀ ਤੀਊੜੀ ਪਾਈ,
'ਹੁਸਨ-ਅਹਿਸਾਸ' ਜਾਗਿਆਂ ਵਾਲੀ
ਰਮਜ਼ ਕਿਸੇ ਨਾ ਪਾਈ ।
ਨਗਨ ਸੁੰਦਰਤਾ ਨਜਾਣੀ ਨਜਾਣੀ
ਪਰਦਾ ਲੋੜ ਨ ਰਖਦੀ,
ਸੁੰਦਰਤਾ ਮੁਟਿਆਰ ਜਦੋਂ ਹੋ
ਰੰਗ ਰੂਪ ਚੜ੍ਹ ਭਖਦੀ,
'ਹੁਸਨਅਹਿਸਾਸ' ਜਦੋਂ 'ਆਪੇ' ਦਾ
ਮਦ ਭਰ ਆਪੇ ਤਕਦੀ,
ਆਪੇ ਤੇ ਆਸ਼ਿਕ ਹੋ ਆਪੇ
'ਮਦ-ਆਪੇ' ਦਾ ਛਕਦੀ,-
ਤਦੋਂ ਡਰੇ ਮਤ ਨਜ਼ਰ ਕਿਸੇ ਦੀ
ਪੈਕੇ ਮੈਲ ਲਗਾਵੇ,
ਨਜ਼ਰ ਦੂਸਰੀ ਤੋਂ ਸ਼ਰਮਾਵੇ,
'ਆਪਾ' ਪਈ ਲਕਾਵੇ ।

* * *

## ਕਸ਼ਮੀਰ ਤੋਂ ਵਿਦੈਗੀ

ਸੁਹਣਜਾਂ ਤੋਂ ਜਦ ਵਿਛੁੜਨ ਲਗੀਏ
ਦਿਲ ਦਿਲਗੀਰੀ ਖਾਵੇ,
ਪਰ ਤੈਥੋਂ ਟੁਰਦਜਾਂ ਕਸ਼ਮੀਰੇ !
ਸਾਨੂੰ ਨਾ ਦੁਖ ਆਵੇ,
'ਮਟਕ-ਹਿਲੋਰਾ' ਛੁਹ ਤੇਰੀ ਦਾ
ਜੋ ਰੂਹ ਸਾਡੀ ਲੀਤਾ,
ਖੇੜੇ ਵਾਲੀ ਮਸਤੀ ਦੇ ਰਿਹਾ
ਨਾਲ ਨਾਲ ਪਯਾ ਜਾਵੇ !

* * *

## ਵਿੱਛੁੜੀ ਰੂਹ

* * * * *

* * * * *

* * * * *

* * * * *

* * * * *

ਵੇ ਮਾਹੀਆ ! ਗਲੇ ਤੇਰੇ ਗਾਨੀਆਂ
ਰੋਵਾਂ ਪਾਣੀ ਨੂੰ
ਕੁਮਲਾਨੀ ਜਾਨੀਆਂ

* * * * *

* * * * *

* * *

## ਅੱਜ

'ਕੱਲ' ਚੁਕੀ ਹੈ ਬੀਤ
ਵੱਸ ਤੋਂ ਦੂਰ ਨਸਾਈ,
'ਭਲਕ' ਅਜੇ ਹੈ ਦੂਰ
ਨਹੀਂ ਵਿਚ ਹੱਥਾਂ ਆਈ,
'ਅੱਜ' ਅਸਾਡੇ ਕੋਲ
ਵਿੱਚ ਪਰ ਫਿਕਰਾਂ ਲਾਈ,
'ਕੱਲ' 'ਭਲਕ' ਨੂੰ ਸੋਚ
'ਅੱਜ' ਇਹ ਮੁਫਤ ਗੁਆਈ।
ਹਾਂ! ਸੰਭਲ ਸੰਭਾਲ ਇਸ ਅੱਜ ਨੂੰ,
ਇਹ ਬੀਤੇ 'ਮਹਾਂ-ਰਸ' ਪੀਂਦਿਆਂ,
'ਹਰਿ-ਰਸ' ਵਿਚ ਮੱਤੇ, ਖੀਵਿਆਂ
'ਹਰਿਰੰਗ', 'ਹਰਿਕੀਰਤ' ਚਉਂਦਿਆਂ।

* * *

## ਸਮਾਂ

ਰਹੀ ਵਾਸਤੇ ਘੱਤ
'ਸਮੇਂ' ਨੇ ਇਕ ਨ ਮੰਨੀ,
ਫੜ ਫੜ ਰਹੀ ਧਰੀਕ
'ਸਮੇਂ' ਖਿਸਕਾਈ ਕੰਨੀ,
ਕਿਵੇਂ ਨ ਸੱਕੀ ਰੋਕ
ਅਟਕ ਜੋ ਪਾਈ ਭੰਨੀ,
ਤ੍ਰਿੱਖੇ ਆਪਣੇ ਵੇਗ
ਗਿਆ ਟੱਪ ਬੰਨੇ ਬੰਨੀ,–
ਹਾਂ! ਅਜੇ ਸੰਭਾਲ ਇਸ 'ਸਮੇ' ਨੂੰ
ਕਰ ਸਫਲ ਉਡੰਦਾ ਜਾਂਵਦਾ;
ਇਹ ਠਹਿਰਨ ਜਾਚ ਨਾ ਜਾਣਦਾ,
ਲੰਘ ਗਿਆ ਨ ਮੁੜਕੇ ਆਂਵਦਾ।

* * *

## ਅਣਡਿੱਠਾ ਰਸ-ਦਾਤਾ

ਖੁੱਲ੍ਹੀਂ-ਅਧਖੁੱਲ੍ਹਿਆਂ ਨੂੰ, ਹਾਇ,

ਮੇਰੇ ਬੁੱਲ੍ਹਾਂ ਅਧਮੀਟਿਆਂ ਨੂੰ

ਛੁਹ ਗਿਆ ਨੀ, ਲਗ ਗਿਆ ਨੀ,–

ਕੌਣ, ਕੁਛ ਲਾ ਗਿਆ ?

ਸ੍ਵਾਦ ਨੀ ਅਗੰਮੀ ਆਇਆ

ਰਸ ਝਰਨਾਟ ਛਿੜੀ

ਲੂੰ ਲੂੰ ਲਹਿਰ ਉੱਠਿਆ

ਤੇ ਕਾਂਬਾ ਮਿੱਠਾ ਆ ਗਿਆ।

ਹੋਈ ਹਾਂ ਸੁਆਦ ਸਾਰੀ,

ਆਪੇ ਤੋਂ ਮੈਂ ਆਪ ਵਾਰੀ,–

ਐਸੀ ਰਸਭਰੀ ਹੋਈ

ਸ੍ਵਾਦ ਸਾਰੇ ਧਾ ਗਿਆ।

ਹਾਏ, ਦਾਤਾ ਦਿੱਸਿਆ ਨਾ

ਸ੍ਵਾਦ ਜਿਨ੍ਹੇ ਦਿੱਤਾ ਐਸਾ,

ਦੇਂਦਾ ਰਸ-ਦਾਨ ਦਾਤਾ

ਆਪਾ ਕਿਉਂ ਲੁਕਾ ਗਿਆ ?

* * *

## ਵਲਵਲਾ

ਜਿਨ੍ਹਾਂ ਉਚਿਆਈਆਂ ਉਤੋਂ
'ਬੁੱਧੀ' ਖੰਭ ਸਾੜ ਢੱਠੀ,
ਮੱਲੋ ਮੱਲੀ ਓਥੇ ਦਿਲ
ਮਾਰਦਾ ਉਡਾਰੀਆਂ ;
ਪਤਾਲੇ ਅਣਡਿੱਠੇ ਨਾਲ
ਬੁੱਲ੍ਹ ਲਗ ਜਾਣ ਓਥੇ
ਰਸ ਤੇ ਸਰੂਰ ਚੜ੍ਹੇ
ਝੂੰਮਾਂ ਆਉਣ ਪਜਾਰੀਆਂ,
'ਗਜਾਨੀ' ਸਾਨੂੰ ਹੋੜਦਾ ਤੇ
"ਵਹਿਮੀ ਢੋਲਾ" ਆਖਦਾ ਏ :
"ਮਾਰੇ ਗਏ ਜਿਨ੍ਹਾਂ ਲਾਈਆਂ
ਬੁੱਧੋਂ ਪਾਰ ਤਾਰੀਆਂ।"
"ਬੈਠ ਵੇ ਗਿਆਨੀ ! ਬੁੱਧੀ-
ਮੰਡਲੇ ਦੀ ਕੈਦ ਵਿਚ,
'ਵਲਵਲੇ ਦੇ ਦੇਸ਼' ਸਾਡੀਆਂ
ਲੱਗ ਗਈਆਂ ਯਾਰੀਆਂ।"

* * *

## ਢੋਲਾ ਰੁੱਸ ਕੇ ਨਾ ਜਾ !

ਵੇ ਨ ਰੁੱਸਕੇ ਰੁੱਸਕੇ ਜਾ ਢੋਲਾ,
ਅਵੇ, ਹੱਸਨਾ ਹੱਸਨਾ ਆ ਢੋਲਾ !
ਮੁੜ ਆ, ਮੁੜ ਆ, ਮੁੜ ਆ ਢੋਲਾ,
ਗਲ ਲਾ, ਗਲ ਲਾ, ਗਲ ਲਾ ਢੋਲਾ !
ਮੂੰਹ ਦੱਸ, ਨ ਕੰਡ ਦਿਖਾ ਢੋਲਾ,
ਕੰਡ ਦੱਸ ਨ, ਕੰਡ ਲੁਕਾ ਢੋਲਾ !
ਲੜ ਲਾਈ ਦੀ ਲਾਜ ਨਿਭਾ ਢੋਲਾ
ਭੁੱਲਾਂ ਸਾਡੀਆਂ ਨਾਹ ਤਕਾ ਢੋਲਾ !
ਦਿਲ ਖੱਸ.ਕੇ ਨੱਸ ਨ ਜਾ ਢੋਲਾ,
ਖਿੱਧੂ ਵਾਂਙ ਨ ਏ ਬੁੜ੍ਹਕਾ ਢੋਲਾ ;
ਤੇਰਾ ਮਾਲ ਏ ਹੋ ਚੁਕਾ ਢੋਲਾ ,
ਅਪਣਾ ਮਾਲ ਨ ਆਪ ਵੰਞਾ ਢੋਲਾ !
ਸਾਡਾ ਵਸਲ ਦਾ ਚਾ ਅਮਾ ਢੋਲਾ,
ਸਜਰੇ ਚਾ ਨੂੰ ਦਾਗ ਨ ਲਾ ਢੋਲਾ !
ਹੱਥ ਜੋੜਕੇ ਰਹੀਆਂ ਮਨਾ ਢੋਲਾ ,
ਗੱਲ ਪੱਲੜੂ ਤੇ ਮੂੰਹ ਘਾ ਢੋਲਾ !
ਮੁੜ ਆ, ਮੁੜ ਆ, ਮੁੜ ਆ ਢੋਲਾ,
ਸਾਨੂੰ ਸੱਟ ਕੇ ਪਰੇ ਨਾ ਜਾ ਢੋਲਾ !
ਬਰਦੀ ਤੇਰੀਆਂ, ਰੁੱਠ ਨ ਜਾ ਢੋਲਾ ,
ਬਾਂਦੀ ਤੇਰੀਆਂ, ਝੁੱਕ ਕੇ ਆ ਢੋਲਾ !
ਫੜਿਆ ਪੱਲੜੂ ਨਾਹ ਛੁਡਾ ਢੋਲਾ,
ਪਾਇਆ ਵਾਸਤਾ ਮੰਨ ਮਨਾ ਢੋਲਾ !
ਕਮਲੀ ਰਮਲੀ ਦੇ ਸੁਹਣਿਆਂ ! ਆ ਢੋਲਾ,
ਹੋ ਜੁਦਾ ਨ, ਅਪਣੀ ਬਣਾ ਢੋਲਾ !

* * *

## ਬੁੱਲ੍ਹ

ਪ੍ਰੀਤਮ-ਕਿਉਂ ਤੱਕਨਾ ਏਂ ਬੁੱਲ੍ਹ ਵੇ ?

ਪ੍ਰੇਮੀ-ਮਿਸਰੀ ਮਿੱਠੀ ਜਾਨ।

ਪ੍ਰੀਤਮ-ਤਾਂ ਤੂੰ ਚਸਕੇ ਮਾਰਿਆ,

ਰਸੀਆ ਨਹੀਂ ਸੁਜਾਨ।

ਪ੍ਰੀਤਮ-ਕਿਉਂ ਤੱਕਨਾ ਏਂ ਬੁਲ੍ਹ ਵੇ ?

ਪ੍ਰੇਮੀ-ਏ ਯਾਕੂਤਾਂ ਖਾਣ।

ਪ੍ਰੀਤਮ-ਤਾਂ ਤੂੰ ਲੱਥੀ ਲੋਭੀਆ,

ਰਸੀਆ ਨਹੀਂ ਸੁਜਾਨ।

ਪ੍ਰੇਮੀ-ਮੈਂ ਭੌਰਾ ਰਸਮੱਤਿਆ,

ਰੱਤਾ ਰੂਪ ਚਕੋਰ,-

ਕੀ ਕਾਂ, ਦੱਸ ਏਸ ਥਾਂ,

ਖਿੜਜਾ ਰੰਗ ਕੁਛ ਹੋਰ ?

ਪ੍ਰੀਤਮ-ਮਿਸਰੀ ਨਾ ਯਾਕੂਤ ਵੇ,

ਰੂਪ ਮਿਠਾਸ ਨਾ ਜਾਣ,-

ਏ ਤਾਂ ਬੁਲਬੁਲ ਬੁਲ੍ਹ ਵੇ,

ਸੰਗੀਤਕ ਅਸਥਾਨ।

ਖੁੱਲਣ, ਮਿਟਣ ਕਿ ਮੁਸਕਰਿਨ

ਸੰਗੀਤ ਲਹਿਰ ਲਹਿਰਾਨ,

ਥਰਰਾਹਟ ਸੰਗੀਤ ਦੀ

ਉਪਜੇ ਇਸ ਅਸਥਾਨ।

* * *

## ਧੋਬੀ

ਧੋਬੀ ਕਪੜੇ ਧੋਂਦਿਆ,
ਵੀਰਾ, ਹੋ ਹੁਸ਼ਿਆਰ !
ਪਿਛਲੇ ਪਾਸਯੋਂ ਆ ਰਿਹਾ
ਮੂੰਹ ਅੱਡੀ ਸੰਸਾਰ।

* * *

## ਸ੍ਰੀ ਦਰਬਾਰ ਸਾਹਿਬ

(ਹਰਿਮੰਦਰ, ਅੰਮ੍ਰਿਤਸਰ)

ਮਣੀ ਗੁਆਚਿਆਂ ਸੱਪ ਜਿਉਂ ਦੁਖ ਪਾਂਵਦਾ,
ਪੁੱਤ ਗੁਆਚਿਆਂ ਮਾਂ ਜਗ ਨਹੀਂ ਭਾਂਵਦਾ,
ਹਰਿ ਰਸ ਦੀ ਜਦ ਟੋਟ ਪਵੇ ਫਕੀਰ ਨੂੰ
ਪਰਲੋ ਮਚੇ ਚੁਫੇਰ ਤਿਉਂ ਘਬਰਾਂਵਦਾ,-
ਟੁੱਟੀ ਡੋਰ ਜਿ ਦੁਆਰ ਤੇਰੇ ਆਂਵਦਾ,
ਲਹਿਰ ਫਿਰੇ ਇਕ ਵਾਰ ਰੋ ਮੁੜ ਧਾਂਵਦਾ।
ਕੀਹ ਅਗੰਮੀ ਖੇਡ ਏਥੇ ਲਹਿਰਦੀ ?
ਅਰਸ਼ ਉਤਰਿਆ ਆਨ ਰਸੀਆਂ ਬਚਾਂਵਦਾ ?

* * *

## ਪੱਥਰ-ਸ਼ੀਸ਼ਾ-ਹੀਰਾ

ਮੈਂ ਪੱਥਰ ਸੁਖ ਨੀਂਦੇ ਸੁੱਤਾ,
ਵਿਚ ਸੁਫਨੇ ਕੁਈ ਸੁਣਾਵੇ :
'ਬਣ ਹੀਰਾ, ਕਰ ਦੂਰ ਹਨੇਰਾ,
ਤੈਨੂੰ ਚਾਨਣ ਆ ਗਲ ਲਾਵੇ।'
ਆਪਾ ਪੀਹ, ਅੱਗ ਤਾਪ ਸਹਿ,
ਬਣ ਸ਼ੀਸ਼ਾ ਨੂਰ ਮੈਂ ਪਾਇਆ ;
ਹੁਣ ਲੋਚਾਂ ਮੈਂ ਹੀਰਾ ਬਣਨਾ,
ਜੇ ਜ਼ਰਬ ਨ ਕੋਈ ਆਵੇ।

* * *

## ਜ਼ੀਨਤ ਬੇਗਮ

ਸੁਹਣੇ ਸੁਹਣੇ ਮਹਿਲ ਅਸਾਡੇ
ਦੇਖਣ ਆਈਓ ਸਹੀਓ !
ਇਕ ਤੋਂ ਇਕ ਚੰਗੇਰੇ ਨਕਸ਼ੇ
ਦੇਖ ਦੇਖ ਰਜ ਰਹੀਓ,
ਪਰ ਇਕ ਨਕਸ਼ ਗੁਪਤ ਏਨ੍ਹਾਂ ਵਿਚ
ਹਰ ਨੁਕਤੇ ਵਿਚ ਲਿਖਿਆ,
ਪੜ੍ਹੇ ਬਾਝ ਉਸ ਨਕਸ਼ ਅਟੱਲੜੇ,
ਸਹੀਓ ਨਾ ਮੁੜ ਜਈਓ।
ਏ ਨਕਸ਼ੇ ਨੱਕਾਸ਼ ਰੰਗੀਲਾ
ਜਦ ਸੀ ਜਾਂਦਾ ਪਾਂਦਾ
ਨਾਲੋਂ ਨਾਲ ਗ਼ੈਬ ਤੋਂ ਕੋਈ,
ਗੁਪਤ ਨਕਸ਼ ਇਕ ਵਾਂਹਦਾ।
ਉਹ ਸੀ ਨਕਸ਼ 'ਵਿਛੋੜਾ' ਸਹੀਓ !
ਅਸਾਂ ਨਿਖੁਟਿਆਂ ਪੜ੍ਹਿਆ,
ਕਾਸ਼ ! ਕਦੇ ਇਹ ਨਕਸ਼ ਮੇਰਾ ਉਹ
ਜ਼ਾਲਮ ਬੀ ਪੜ੍ਹ ਲੈਂਦਾ।

* * *

## ਸਾਂਈ ਲਈ ਤੜਪ

'ਤੜਪ-ਗੋਪੀਆਂ' ਕ੍ਰਿਸ਼ਨ ਮਗਰ ਜੋ
ਲੋਕੀਂ ਪਏ ਸੁਣਾਵਨ,
'ਲੂੱਛਣ-ਸੱਸੀ' ਪੁੰਨੂੰ ਪਿੱਛੇ
ਜੋ ਥਲ ਤੜਫ ਦਿਖਾਵਨ,
ਰਾਂਝੇ ਮਗਰ ਹੀਰ ਦੀ ਘਾਬਰ,
ਮਜਨੂੰ ਦਾ ਸੁਕ ਜਾਣਾ,–
ਏ ਨਹੀਂ 'ਮੋਹ–ਨਜ਼ਾਰੇ' ਦਿਸਦੇ,
ਏ ਕੁਈ ਰਮਜ਼ ਛਿਪਾਵਨ।
ਹੇ ਅਰੂਪ ! ਇਹ ਤੜਪ ਉਹੋ ਨਹੀਂ,
ਧੁਰੋਂ ਤੁਸਾਂ ਜੋ ਲਾਈ?
ਕੀ ਇਹ ਚਿਣਗ ਨਹੀਂ ਉਹ, ਜਿਹੜੀ
ਤੁਸਾਂ ਸੀਨਿਆਂ ਪਾਈ ?
ਮਿਲਣ ਤੁਸਾਨੂੰ ਦੀ ਏ ਲੋਚਾ,
ਏ ਹੈ ਤੜਪ ਤੁਸਾਡੀ,—
ਜਿੱਥੇ ਰਮਜ਼ ਪਏ ਕੁਈ ਕਟਕੀ,
ਏ ਕਮਲੀ ਹੋ ਜਾਈ ।

* * *

## ਫੁੱਲ

ਕੱਲ੍ਹ ਡਿੱਠਾ ਮੈਂ ਫੁੱਲ ਬਨਫਸ਼ਾ,
ਉਸ ਲੜ ਹਕੀਮ ਦਾ ਫੜਿਆ,
ਆਖੇ: 'ਸਾਨੂੰ ਦੇਸ਼ ਹੁਸਨ ਤੋਂ
ਦਸ ਕਿਉਂ ਤੂੰ ਨਿਤ ਫੜ ਖੜਿਆ ?
'ਭੇਵੇਂ, ਮਲੇਂ, ਬਨਾਵੇਂ ਕਾਹੜੇ,
ਸਭ ਮਾਰ ਸੁੰਦਰਤਾ ਸੱਟੇਂ !
'ਹੁਸਨਾਂ ਦੇ ਸੁਲਤਾਨ ਸ਼ਾਹ ਤੋਂ
ਉਇ ਕਿਉਂ ਤੂੰ ਕਦੇ ਨ ਡਰਿਆ ?'

## ਅੰਦਰ ਦੀ ਟੇਕ

ਸਿਕ ਸਿਕ, ਰੋ ਰੋ, ਢੂੰਡ ਢੂੰਡ ਕੇ
ਮਜਨੂੰ ਉਮਰ ਗੁਆਈ,
ਪਰ ਪੰਘਰ ਨਾ ਖਾਧੀ ਲੈਲੀ
ਦਾ ਉਸ ਪਾਸ ਨਾ ਆਈ।
ਅੰਤ ਹਾਰ ਕੇ ਬਹਿ ਗਿਆ ਮਜਨੂੰ
'ਲੈਲੀ' 'ਲੈਲੀ' ਜਪਦਾ,
ਲਿਵ ਲੈਲੀ ਵਿਚ ਲਗ ਗਈ ਅੰਦਰ
ਅੰਦਰ ਲੈਲੀ ਆਈ।
ਲੈਲੀ ਬੀ ਹੁਣ ਖਿੱਚ ਖਾਇਕੇ,
ਮਜਨੂੰ ਲੱਭਦੀ ਆਈ,
'ਮੈਂ ਲੈਲੀ' ਲੈਲੀ ਪਈ ਕੂਕੇ,
ਮਜਨੂੰ ਸਜਾਣ ਨ ਕਾਈ।
'ਮੈਂ ਲੈਲੀ' 'ਮੈਂ ਲੈਲੀ' ਕੂਕੇ,
ਮਜਨੂੰ ਲੈਲੀ ਹੋਇਆ।
ਆਪੇ ਪ੍ਰੀਤਮ ਬਣ ਗਿਆ ਪ੍ਰੇਮੀ,
ਟੇਕ ਜਾਂ ਅੰਦਰ ਪਾਈ।

* * *

## ਕੁਤਬ ਦੀ ਲਾਠ

ਕੀ ਤੂੰ ਕੁਤਬ ! ਕੁਤਬ ਦਾ ਜਾਇਆ,
ਸੈਮਟਿਕ ਹੈਂ ਤੂੰ ਅਸਲੋਂ ?
ਯਾ ਪੱਥਰ, ਤੂੰ ਪੁੱਤ ਪਿਥੌਰਾ,
ਆਰਜ ਹੈਂ ਤੂੰ ਨਸਲੋਂ ?
ਕੀ, ਤੂੰ ਕੁਤਬ, ਧ੍ਰੂ ਧਰਤੀ ਦਾ,
ਛੋਟਾ ਉਸ ਦਾ ਭਾਈ,
ਵਿਚ ਅਸਮਾਨ ਅਟਲ 'ਧੁਰ' ਓ ਹੈ,
ਤੂੰ 'ਧੁਰ' ਹੈਂ ਇਸ ਥਾਈਂ ?
ਚੰਦ੍ਰ ਰਾਜ ਨੇ ਹਸ਼ਤ ਧਾਤ ਦਾ
ਥੰਮ੍ਹ ਜਿਵੇਂ ਬਨਵਾਇਆ,
ਯਾਦਗਾਰ ਅਪਣੀ ਦੀ ਖ਼ਾਤਰ
ਇਸ ਥਾਂ ਤੇ ਗਡਵਾਯਾ,
ਤਿਵੇਂ, ਦੱਸ, ਤੁਧ ਯਾਦਗਾਰ ਹਿਤ
ਪ੍ਰਿਥੀ ਰਾਜ ਬਨਵਾਇਆ ?
ਹਿੰਦੂ ਰਾਜ ਗਏ ਦਾ ਬਾਕੀ
ਤੂੰ ਨੀਸ਼ਾਨ ਰਹਾਇਆ ?
ਅਸ਼ੋਕ ਪੁੱਤਰੀ ਜਿਉਂ ਲੰਕਾ ਵਿਚ
ਬੋਧੀ ਬੋੜ੍ਹ ਜਮਾਇਆ,
ਕੁਤਬਦੀਨ ਨੇ ਕੀ ਤਿਉਂ ਤੈਨੂੰ
ਥੰਮ੍ਹ ਇਸਲਾਮ ਗਡਾਯਾ ?
ਜਾਂ ਹਿੰਦੂ ਤੂੰ, ਕੁਤਬ ਦੀਨ ਨੇ
ਕਲਮਾ ਆਣ ਪੜ੍ਹਾਇਆ ?
ਪਹਿਲਾਂ ਹਿੰਦੂ, ਵਿਚ ਇਸਲਾਮੇ
ਤੂੰ ਦਾਖ਼ਲ ਸੈਂ ਆਇਆ ?
ਜਿਸ ਨੇ ਤੁੱਧ ਬਨਾਇਆ ਭਾਈ

ਗ਼ਲਤੀ ਬੜੀ ਕਰਾਈ,—
ਨਾਮ ਨਾਮ ਅਪਣੇ ਦੀ ਕੋਈ
ਜ਼ਿਲਾ ਨ ਇੱਕ ਲੁਆਈ।
ਹਸ਼ਤ ਧਾਂਤ ਦੀ ਲਾਠ ਉੱਪਰੇ
ਚੰਦ੍ਰ ਰਾਜ ਉਕਰਾਇਆ——
ਅਪਣਾ ਨਾਮ ਪਤਾ ਲਿਖ ਦਿੱਤਾ
ਭਰਮ ਨ ਅੱਜ ਪੁਆਇਆ ;
ਤਿਉਂ ਜੇ ਤੇਰਾ ਪਿਤਾ ਕੁਈ ਦੋ
ਹਰਫ ਕਿਤੇ ਲਿਖ ਜਾਂਦਾ,
ਤੈਂ ਅਸਲੇ ਦਾ ਝੇੜਾ ਸਾਰਾ
ਸਿਰ ਨਾ ਕਿਸੇ ਖਪਾਂਦਾ।
'ਕੁਤਬ' ਨਾਮ ਤੋਂ ਸੈਮਟਿਕ ਜਾਪੇਂ,
'ਲਾਠ' ਨਾਮ ਤੋਂ ਹਿੰਦੂ,
ਪਰ ਸਾਨੂੰ ਤੂੰ ਸਾਂਝਾ ਦਿੱਸੇਂ,
ਹਿੰਦ ਗਗਨ ਦਾ ਇੰਦੂ।
ਹਿੰਦੁਸਤਾਨੀ ਅਜਬਾਂ ਅੰਦਰ
ਤੂੰ ਮਿਨਾਰ ਲਾਸਾਨੀ,
ਅਸਲ ਨਸਲ ਭਾਵੇਂ ਹੈ ਕਈ
ਤੂੰ ਹੈਂ ਹਿੰਦੁਸਤਾਨੀ।
ਜਾਤ ਜਨਮ ਤੇ ਅਸਲ ਨਸਲ ਨੂੰ
ਕੋਈ ਕਦੇ ਨ ਛਾਣੇ,
ਜਦ ਸੁੰਦਰਤਾ ਦਰਸ਼ਨ ਦੇਵੇ
ਸਭ ਕੁਈ ਆਪਣੀ ਜਾਣੇ।

* * *

## ਗੰਗਾ ਰਾਮ

ਵਿਚ ਜੰਗਲ ਇੱਕ ਉਜਾੜ ਬੜੀ
ਇਕ ਤੋਤਾ ਬੈਠਾ ਰੋਂਦਾ ਹੈ।
ਡਰ ਉਠਦਾ, ਤਕਦਾ, ਟਪਦਾ ਹੈ,
ਤਕ ਤਕ ਕੇ ਫਾਵਾ ਹੋਂਦਾ ਹੈ।

ਖਾ ਸਹਿਮ ਕਦੇ ਛਹਿ ਬਹਿੰਦਾ ਹੈ,
ਬੰਨ੍ਹ ਆਸ ਕਦੇ ਤੁਰ ਪੌਂਦਾ ਹੈ,
ਚੱਕ ਟੰਗ ਕਦੇ ਅਖ ਮੀਟੇ ਹੈ
ਥੱਕ ਖੰਭ ਕਦੇ ਫੜਕੌਂਦਾ ਹੈ।

ਇਉਂ ਡਾਵਾਂ ਡੋਲਕ ਹੁੰਦੇ ਨੂੰ
ਭੁਖ ਤ੍ਰੇਹ ਨੇ ਨਾਲ ਸਤਾਯਾ ਹੈ,
ਪਰ ਦੁਖ-ਹਰਤਾ ਇਸ ਦੁਖੀਏ ਦਾ
ਕੁਈ ਲੈਣ ਸਾਰ ਨਾ ਆਯਾ ਹੈ।

ਸੀ ਪਿੱਪਲ ਇੱਕ ਉਦਾਰ ਬੜਾ,
ਕੁਛ ਦੂਰ ਸੁਹਾਵਾ ਲਹਿਰ ਰਿਹਾ,
ਇਕ ਡਾਰ ਉਡੇਂਦੀ ਤੋਤਿਆਂ ਦੀ,
ਇਸ ਤੇ ਆ ਬੈਠ ਅਰਾਮ ਲਿਆ।

ਝੁਮ ਝੂਮਣ ਡਾਲ ਹਿੱਲਦੀਆਂ ਤੇ,
ਟੁਕ ਗੋਲ੍ਹਾਂ ਖਾਣ ਅਚਿੰਤ ਬੜੇ,
ਖੁਸ਼ ਹੋ ਹੋ ਚਹਿ ਚਹਿ ਸ਼ੋਰ ਕਰਨ
ਫਿਰ ਚਾਰ ਚੁਫੇਰੇ ਨਜ਼ਰ ਲੜੇ।

ਇਕ ਤੋਤੇ ਡਿੱਠਾ ਦੂਰ ਬੜੀ,
ਕੁਈ ਵੀਰ ਅਸਾਡਾ ਵਿਲਕ ਰਿਹਾ,

ਵਿਚ ਦੁੱਖ ਤਸੀਹੇ ਪਿਆ ਕਿਸੇ
ਖੰਭ ਹੁੰਦਿਆਂ ਤੇ ਹੈ ਵਿਲਕ ਰਿਹਾ।

ਇਹ ਮਾਰ ਉਡਾਰੀ ਪਾਸ ਗਿਆ :
ਜਾ ਕਹਿੰਦਾ : 'ਤੂੰ ਕਿਉਂ ਸਿਸਕ ਰਿਹਾ ?
'ਹੈਂ ਦੁਖੀਆਂ ਕਿਉਂ ਦੁਖਿਆਰ ਬੜਾ,
'ਵਿਚ ਸਹਿਮ ਉਦਾਸੀ ਝੁਸਕ ਰਿਹਾ ?

'ਆ ਮਾਰ ਉਡਾਰੀ ਨਾਲ ਮਿਰੇ,
'ਲੈ ਚੱਲਾਂ ਉੱਪਰ ਬ੍ਰਿੱਛ ਬੜੇ,
'ਮਤ ਦੇਖੇ ਬਿੱਲੀ ਕੁੱਤਾ ਆ,
'ਨਿਜ ਪੇਟ ਭਰਨ ਨੂੰ ਚੁੱਕ ਖੜੇ।'

ਸੁਣ ਤੱਕ ਕਹੇ ਵਲ ਬ੍ਰਿੱਛ ਜ਼ਰਾ :
'ਕੀ ਮੈਂ ਜਾ ਉੱਥੇ ਸਕਦਾ ਹਾਂ ?
'ਕੁਈ ਚੱਕਣ ਵਾਲਾ ਨਾਲ ਨਹੀਂ,
'ਮੈਂ ਸੋਚ ਸੋਚਣੋਂ ਥਕਦਾ ਹਾਂ।'

'ਸ਼ਿਹ' ਤੋਤਾ ਕਹਿੰਦਾ ਝਿੜਕ ਜ਼ਰਾ :
'ਤੂੰ ਉੱਡ ਪਰਾਂ ਨੂੰ ਮਾਰ ਤਰਾ!'
ਪਰ ਮਾਰੇ; ਪਰ ਉੱਡ ਸੱਕੇ ਨਾ,
ਹੋ ਰੰਗਾ ਰਾਮ ਲਚਾਰ ਰਿਹਾ।

ਇਹ ਹਾਲ ਅਨੋਖਾ ਤੋਤੇ ਨੇ,
ਨਹੀਂ ਅੱਗੇ ਸੁਣਿਆਂ ਡਿੱਠਾ ਸੀ,
ਉਡ ਗਿਆ ਭਰਾਵਾਂ ਦੱਸਣ ਨੂੰ
ਇਹ ਨਵਾਂ ਸੁਆਦਲਾ ਚਿੱਠਾ ਸੀ।

ਜਾ ਸਾਰਾ ਹਾਲ ਸੁਣਾਇਓ ਸੂ,
ਸੁਣ ਭਾਰ ਹਿਠਾਹਾਂ ਆਇ ਗਈ ;

ਤਕ ਸਭ ਨੇ ਆਖਿਆ : 'ਤੋਤਾ ਹੈ ;
'ਕੀ ਸਿਰ ਇਸ ਆਣ ਬਲਾਇ ਪਈ ?'

ਇਕ ਕਹਿੰਦਾ : 'ਵੀਰਾ ਸਾਵਿਆ ਵੇ !
'ਤੂੰ ਕਿਉਂ ਏ ਚਾਲ ਬਣਾਈ ਹੈ ?
'ਵਿਚ ਸਹਿਮ ਘੁੱਟਿਆ ਦਬਕ ਰਿਹਾ,
'ਕਿਉਂ ਉੱਡਣ ਬਾਣ ਭੁਲਾਈ ਹੈ ?'

ਹੋ ਕਹਿੰਦਾ ਗੰਗਾਰਾਮ : 'ਬਈ !
'ਮੈਂ ਵਤਨੋਂ ਵਿਛੁੜ ਬਿਹਾਲ ਬੜਾ,
'ਭੁੱਖ ਤ੍ਰੇਹ ਨੇ ਮਾਰ ਮੁਕਾਯਾ ਹਾਂ,
'ਦੁਖ ਸਹਿਮ ਪਿਆ ਸਿਰ ਆਣ ਕੜਾ।'

ਇਕ ਤੋਤਾ ਕਹਿੰਦਾ : 'ਦੱਸ ਬਈ !
ਕੁਛ ਹਾਲ ਵਤਨ ਦਾ ਅਪਨੇ ਤੂੰ ?
'ਵਿਚ ਬਿਰਹੋਂ ਜਿਸ ਦੇ ਰੋਂਦਾ ਹੈਂ,
ਵਿਚ ਪਹੁੰਚਣ ਚਾਹੇਂ ਜਿਸਦੇ ਤੂੰ।'

ਸੁਣ ਆਖੇ ਗੰਗਾਰਾਮ: 'ਸੁਣੋ !
ਮੈਂ ਦੇਵ-ਲੋਕ ਦਾ ਵਾਸੀ ਹਾਂ,
'ਸੁਖ ਮੌਜ ਬਹਾਰਾਂ ਭੋਗ ਬੜੇ,
'ਦਿਨ ਰਾਤ ਰਹਾਂ ਵਿਚ ਹਾਸੀ ਸਾਂ।'

ਇਕ ਤੋਤੇ ਟੁੱਕੀ ਬਾਤ, ਕਹੇ :
'ਇਸ ਥਾਂ ਤੇ ਰਹਿਣਾ ਠੀਕ ਨਹੀਂ,
'ਉਡ ਚਲੋ ਉਤਾਹਾਂ ਪਿੱਪਲ ਤੇ
'ਗਲ ਬਾਕੀ ਓਥੇ ਚੱਲ ਸਹੀ।'

ਉਡ ਡਾਰ ਚਲੀ, ਪਰ ਗੰਗੂ ਜੀ,
ਉਡ ਸਕਣ ਨ, ਫੜਫੜ ਕਰਦੇ ਹੈਂ,

ਪਰ ਸਾਵੇ ਵੀਰ ਉਡਾਵਣ ਦੀ,
ਵਿਧਿ ਉਸ ਦੇ ਮਨ ਤੇ ਧਰਦੇ ਹੈਂ।

ਕੁਈ ਕਹੇ: 'ਖਿਲਾਰ ਪਰਾਂ ਨੂੰ ਤੂੰ',
ਕੁਈ ਕਹੇ: 'ਹਿੱਕ ਦਾ ਜ਼ੋਰ ਭਰੀਂ'।
ਕੁਈ ਕਹੇ: 'ਹੰਭਲਾ ਮਾਰ ਜ਼ਰਾ'
ਕੁਈ ਕਹੇ: 'ਰਿਦੇ ਤੋਂ ਭਰਮ ਹਰੀਂ।'

'ਕਰ ਪੱਕ ਭਰੋਸਾ ਅਪਣੇ ਤੇ,
'ਸਮਰੱਥ ਆਪ ਤੂੰ ਉੱਡਣ ਨੂੰ'
'ਫਿਰ ਹੋਇ ਅਚਿੰਤ ਚਲਾ ਚਲ ਤੂੰ,
'ਕਰ ਦੂਰ ਦਿਲੋਂ ਡਰ ਡਿੱਗਣ ਨੂੰ।'

ਇਉਂ ਹਿੰਮਤ ਹੀਆ ਦਾਨ ਕਰਨ,
ਕੁਛ ਡੌਲ ਨਾਲ ਸਿਖਲਾਂਦੇ ਹੈਂ,
ਕੁਛ ਡਿਗਦੇ ਨੂੰ ਦੇ ਆਸਰਾ ਓ,
ਉਸ ਪਿੱਪਲ ਤੇ ਲੈ ਜਾਂਦੇ ਹੈਂ।

ਇਕ ਤੋਤੇ ਆਖਯਾ: 'ਗੋਲ੍ਹ ਛਕੇਂ,
'ਢਿਡ ਭੁੱਖਾ ਫਲ ਦੇ ਨਾਲ ਭਰੇਂ,
'ਰਜ ਜਾਵੇ ਤਦੋਂ ਨਿਹਾਲ ਕਰੇ
ਉਸ ਦੇਵ ਪੁਰੀ ਦੇ ਹਾਲ ਰਹੇ।'

ਟੁਕ ਗੋਲ੍ਹ ਗੰਗਾਰਾਮ ਲਈ,
ਪਰ ਸ੍ਵਾਦ ਨ ਆਯਾ, ਸਿੱਟ ਦਈ,
ਫਿਰ ਹੋਰ ਲਈ, ਟੁਕ ਸਿੱਟ ਦਈ,
ਨਕ ਵੱਟ ਕਹੇ: 'ਏ ਸ੍ਵਾਦ ਨਹੀਂ'।

ਪਰ ਜ਼ਾਲਮ ਭੁੱਖਾ ਪੇਟ ਬੁਰਾ
ਬਿਨ ਝੁਲਕੇ ਕਰੇ ਅਰਾਮ ਨਹੀਂ।

ਸੋ ਰੋਂਦੇ ਧੋਂਦੇ ਗੰਗੂ ਨੇ ਕਰ,
ਉਗਲ ਨਿਗਲ ਖਾ ਗੋਲੂ ਲਈ।

ਹੁਣ ਪੁੱਛਣ ਹਾਲ ਵਿਲਾਇਤ ਦਾ
ਉਹ ਗੰਗੂ ਨਾਲ ਸੁਆਦ ਕਹੇ :—
'ਮੈਂ ਦੇਵਤਿਆਂ ਵਿਚ ਵਸਦਾ ਸਾਂ,
ਜਿਥੇ ਜੀਵਨ ਸਦਾ ਅਚਿੰਤ ਰਹੇ,

'ਮੈਂ ਵੱਸਣ ਨੂੰ ਇਕ ਮਹਿਲ ਸਿਗਾ,
'ਜੋ ਲੋਹੇ ਨਾਲ ਬਣਾਯਾ ਸੀ,
'ਇਸ ਅੰਦਰ ਬੈਠਯਾਂ ਨਿਰਭੈ ਸਾਂ,
ਕੁਈ ਵੈਰੀ ਨਿਕਟ ਨ ਆਯਾ ਸੀ।

'ਕੁਈ ਭੰਨ ਨ ਇਸ ਨੂੰ ਸਕਦਾ ਸੀ,
'ਫਿਰ ਪੌਣ ਅਜਾਇਬ ਵਗਦੀ ਸੀ
'ਤੇ ਚੂਰੀ ਮਿੱਠੀ ਮਿਲਦੀ ਸੀ,
'ਜੋ ਬਹੁਤੇ ਸੁਆਦੀ ਲਗਦੀ ਸੀ।
'ਕਈ ਮੇਵੇ ਮਿਰਚਾਂ ਮਿਲਦੇ ਸਨ,
'ਕਈ ਭੋਜਨ ਸੁਹਣੇ ਆਂਦੇ ਸੀ,
'ਕਈ ਪਯਾਰ ਲਾਡ ਨਿਤ ਹੁੰਦੇ ਸੀ,
'ਕਈ ਲੋਕੀ ਗੀਤ ਸੁਣਾਂਦੇ ਸੀ।
'ਦਿਨ ਰਾਤ ਮੌਜ ਹੀ ਰਹਿੰਦੀ ਸੀ,
'ਕੁਈ ਮੁਸ਼ਕਲ ਕਦੇ ਨ ਪੈਂਦੀ ਸੀ,
'ਨਹੀਂ ਚਿੰਤਾ ਆਕੇ ਖਹਿੰਦੀ ਸੀ,
'ਮੈਂ ਲੋੜ ਉਨ੍ਹਾਂ ਸਿਰ ਬਹਿੰਦੀ ਸੀ।'

ਇਹ ਕਹਿ ਕੇ ਗੰਗਾ ਰਾਮ ਹੁਰੀਂ,
'ਲਟ ਪੰਛੀ ਪਟ' ਪੜ੍ਹਦੇ ਸੀ,

'ਖਾ ਚੂਰੀ' ਮੁੜ ਮੁੜ ਕਹਿੰਦੇ ਸੀ
ਕਈ ਟੱਪੇ ਯਾਦੋਂ ਜੜਦੇ ਸੀ।

ਏ ਭਯਾਨਕ ਬੋਲੀ ਡਹਿਸ ਭਰੀ
ਸੁਣ ਕੰਬੀ ਸਾਰੀ ਡਾਰ ਬੜਾ।
ਕੁਛ ਸਮਝ ਸਕੇ ਨਾ ਕੀ ਹੋਯਾ,
ਇਹ ਕੀ ਬਕਦਾ ਹੈ ਸਖ਼ਤ ਚਿੜਾ?
ਜਦ ਚੁੱਪ ਹੋਈ ਤਦ ਸੋਚ ਪਈ
ਸਭ ਫਿਕਰ ਦੁੜਾਂਦੇ ਥੱਕੇ ਨੀ।
ਨਹੀਂ ਸਮਝ ਪਿਆ ਜੋ ਓਸ ਕਿਹਾ,
ਫਿਰ ਪੁੱਛਾਂ ਪੁਛ ਪੁਛ ਅੱਕੇ ਨੀਂ,
ਕੁਝ ਸਯਾਣੇ ਤੋਤੇ ਉੱਡ ਗਏ,
ਇਕ ਸਿੰਮਲ ਦਾ ਸੀ ਬ੍ਰਿੱਛ ਬੜਾ,
ਇਕ ਬਹੁਤ ਪੁਰਾਣੇ ਤੋਤੇ ਦਾ
ਖੋਹ ਇਸ ਦੀ ਵਿਚ ਸੀ ਇੱਕ ਘੁਰਾ।

ਜਾ ਸਭ ਨੇ ਸੀਸ ਨਿਵਾਇਆ ਏ
ਤੇ ਸਾਰਾ ਹਾਲ ਸੁਣਾਇਆ ਏ,
ਫਿਰ ਪੁੱਛਿਆ: 'ਬਾਬਾ! ਦੱਸ ਅਸਾਂ,
'ਕੀ ਤੇਰੀ ਸਮਝੇ ਆਇਆ ਏ?'

ਉਸ ਬੁੱਢੇ ਕਈ ਜ਼ਮਾਨੇ ਵਰਤੇ,
ਦੁਨੀਆਂ ਦੇ ਵਿਚ ਡਿੱਠੇ ਸੇ,
ਕਈ ਹਾਲ ਸੁਣੇ ਤੇ ਪੁੱਛੇ ਸੇ,
ਕਈ ਵਾਚੇ ਪਿਛਲੇ ਚਿੱਠੇ ਸੇ।
'ਹੂੰ' ਕਹਿੰਦਾ ਖੋੜੋਂ ਨਿਕਲਜਾ ਸੀ,
ਤੇ ਉੱਡ ਪਿੱਪਲੇ ਆਯਾ ਸੀ,
ਤਕ ਓਪ੍ਰੇ ਆਏ ਤੋਤੇ ਨੂੰ,
ਇਕ ਡੂੰਘਾ ਧਯਾਨ ਜਮਾਯਾ ਸੀ।

ਝਟ ਤਾੜ ਗਿਆ ; ਰੰਗ ਪਿਲਾ ਹੈ
ਤੇ ਹਿੱਲਣ ਜੁੱਲਣ ਢਿੱਲਾ ਹੈ,
ਅੱਖ ਦਬਕ ਦਬਕ ਕੇ ਤਕਦਾ ਹੈ,
ਜਿਉਂ ਸਿਰ ਤੇ ਹਰਦਮ ਬਿੱਲਾ ਹੈ।
ਬੁੱਲ੍ਹ ਢਿਲਕੇ, ਮੱਥੇ ਜੋਤ ਨਹੀਂ
ਵਿਚ ਖੰਭਾਂ ਖਿਚਵੀਂ ਤਾਣ ਨਹੀਂ,
ਨਿਜ ਤਾਕਤ ਦੀ ਕੁਈ ਸ਼ਾਨ ਨਹੀਂ।
ਕਲ ਚੜ੍ਹਦੀ ਦੀ ਕੁਈ ਆਨ ਨਹੀਂ।

ਉਸ ਬਾਬੇ ਬੁੱਢੇ ਸ਼ੱਕ ਪਿਆ:
ਏ ਕੈਦ ਪਿਆ ਯਾ ਦਾਸ ਰਿਹਾ—
ਨਹੀਂ ਦੇਵ ਲੋਕ ਦੇ ਪਾਸ ਗਿਆ:
ਲੈ ਐਵੇਂ ਉੱਭੇ ਸਾਸ ਰਿਹਾ।

ਫਿਰ ਨਾਲ ਪਜਾਰ ਦੇ ਬੋਲ ਪਿਆ:
'ਦਸ ਬੱਚੂ ਬਰਖ਼ੁਰਦਾਰ ਬੜੇ !
'ਤੈਂ ਦੇਵਲੋਕ ਤੋਂ ਵਿਛੁੜ ਕਦੋਂ
'ਦੇ ਲੀਤੇ ਸਿਰ ਤੇ ਦੁੱਖ ਕੜੇ ?'

ਹੋ ਗੀਗੂ ਆਖੇ: 'ਸੈਰ ਕਰਨ
'ਟੁਰ ਦੇਵ-ਬਾਲ ਅਜ ਆਏ ਸੀ,
'ਚੁੱਕ ਮੈਨੂੰ ਨਾਲ ਲਿਆਏ ਸੀ
'ਫਿਰ ਖੇਡੀਂ ਸੱਭ ਲੁਭਾਏ ਸੀ
'ਓ ਖੇਡ ਖਿਡੰਦੇ ਚੁਹਲ ਭਰੇ
'ਤੇ ਟਪਦੇ ਨਚਦੇ ਦੌੜ ਰਹੇ,
'ਛੱਡ ਮੈਨੂੰ ਕਿਧਰੇ ਨਿਕਲ ਗਏ
'ਮੁੜ ਓਸ ਥਾਉਂ ਨਹੀਂ ਪਰਤ ਲਹੇ।
'ਓਹ ਗਏ ਕਿਸੇ ਵਲ ਹੋਰਸ ਨੂੰ,
'ਪਟ ਪਟ ਕੇ ਅੱਖੀਂ ਵੇਂਹਦਾ ਸਾਂ,

'ਫਿਰ ਟੁਰ ਟੁਰ ਥਾਂ ਥਾਂ ਲਭਦਾ ਸਾਂ
ਮੈਂ ਹਾਰਿਆ ਭਾਲ ਕਰੇਂਦਾ ਸਾਂ।'

'ਹੂੰ', ਬੁੱਢਾ ਕਹਿੰਦਾ: 'ਦੱਸ ਬਈ!
'ਤੂੰ ਦੇਵ-ਲੋਕ ਨੂੰ ਜਾਣਾ ਹੈ?
'ਕਿ ਰਹਿਕੇ ਜੰਗਲ ਵਾਂਗ ਅਸਾਂ
'ਬਨ ਬਨ ਦਾ ਮੇਵਾ ਖਾਣਾ ਹੈ?'

'ਹਾਂ, ਦੇਵਲੋਕ ਨੂੰ ਜਾਣਾ ਹੈ',
ਕਹਿ ਗੰਗੂ: 'ਰਾਹ ਦਸਾਇਆ ਜੇ,
'ਇਸ ਤਾਵਾਂ ਤੌਲ ਵਲਾਇਤ ਤੋਂ
'ਮੈਂ ਦੇਸ਼ ਵਿਖੇ ਅਪੜਾਇਆ ਜੇ।'

'ਕੀ ਉਥੇ ਮਿਲਦਾ ਖਪਾ ਹੈ?
'ਕੀ ਫਲ ਬਦਾਮ ਦਾ ਸੱਮਾ ਹੈ?
'ਕੀ ਉਥੇ ਸੁਾਦਲ ਪੌਣ ਵਹੇ,
'ਕੀ ਚਲਦੀ ਗੰਗਾ ਗੰਮਾ ਹੈ?'

ਇਹ ਕਹਿਕੇ ਬੁੱਢੇ ਤੋਤੇ ਨੇ
ਚੌਫੇਰੇ ਨਜ਼ਰ ਦੁੜਾਈ ਸੀ,
ਵਲ ਡਾਰ ਆਪਣੀ 'ਧਜਾਨ ਕਰੇ'
ਇਕ ਐਸੀ ਅੱਖ ਤਕਾਈ ਸੀ।

ਸੁਣ ਗੰਗੂ ਕਹਿੰਦਾ: 'ਆਖਾਂ ਕੀਹ
'ਕੁਝ ਬੋਲਿਆ ਕਿਹਾ ਨ ਜਾਂਦਾ ਏ,
'ਰਸ ਆਵੇ ਵੇਖੀਦੇ ਅੱਖੀਂ ਜੇ
'ਬਿਨ ਡਿੱਠੇ ਸਮਝ ਨ ਆਂਦਾ ਏ।'

ਉਸ ਬੁੱਢੇ ਤੋਤੇ 'ਠੀਕ' ਕਿਹਾ:
'ਨਹੀਂ ਡਿੱਠੇ ਵਰਗਾ ਸੁਣਿਆ ਹੇ,

'ਜੋ ਹੱਡੀ ਆਕੇ ਵਰਤਯਾ ਨਾ,
'ਕੀ ਨਾਲ ਖ਼ਿਆਲਾਂ ਪੁਣਿਆਂ ਹੈ;
'ਪਰ ਤਦ ਵੀ ਸੋਚ ਬੜੀ ਸ਼ੈ ਹੈ,
'ਇਕ ਸੱਚ ਝੂਠ ਦਾ ਤੱਕੜ ਹੈ,
'ਕਰ ਦੱਸਦੀ ਨਿਰਣੇ ਸੁਣੀਆਂ ਦੇ,
'ਕੀ ਸੱਚ ਜਚੇ, ਕੀ ਯੱਕੜ ਹੈ ?
'ਮੈਂ ਪੁੱਛਾਂ ਜੋ ਕੁਛ ਪਜਾਰੇ ਜੀ!
'ਦੇ ਉੱਤਰ ਅਸਾਂ ਨਿਹਾਲ ਕਰੋ,
'ਇਸ ਜੰਗਲ ਵਾਸੀ ਪਸ਼ੂਆਂ ਨੂੰ
ਕੁਛ ਮੱਤ ਦਿਓ, ਖ਼ੁਸ਼ਹਾਲ ਕਰੋ।
'ਜੋ ਮੰਦਰ ਸੁੰਦਰ ਮਿਲਿਆ ਸੀ
'ਵਿਚ ਜਿਸਦੇ ਸੁਖੀਏ ਵਸਦੇ ਸੇ,
'ਕੀ ਬੰਦ ਚੁਤਰਫੋਂ ਹੋਇਆ ਸੀ,
ਯਾ ਉਸਨੂੰ ਇਕ ਦੋ ਰਸਤੇ ਸੇ ?'

ਗੰਗੂ—

ਇਕ ਰਸਤਾ ਉਸਦਾ ਹੈਗਾ ਸੀ
ਪਰ ਬੰਦ ਸਦਾ ਉਹ ਰਹਿੰਦਾ ਸੀ,
'ਮਤ ਕੋਈ ਮੈਨੂੰ ਖਾ ਜਾਵੇ,
ਇਸ ਗਲ ਤੋਂ ਸੁਖੀਆ ਸੈਂਦਾ ਸੀ।
ਸਨ ਰਸਤੇ ਚਾਰ ਚੁਫੇਰੇ ਵੀ,
ਧੁਪ ਪੌਣ ਖੁੱਲ੍ਹੀ ਆ ਜਾਂਦੀ ਸੀ,
ਡਰ ਮੈਨੂੰ ਰਤਾ ਨਾ ਰਹਿੰਦਾ ਸੀ,
ਕੁਈ ਆਣ ਬਲਾ ਨ ਖਾਂਦੀ ਸੀ।

ਬੁਢਾ ਤੋਤਾ—

ਪਰ ਦੱਸੀਂ ਤਾਕੀ ਮੰਦਰ ਦੀ
ਵਸ ਕਿਸਦੇ ਖੋਲ੍ਹਣ ਮਾਰਨ ਸੀ ?
ਜੇ ਵੱਸ ਨ ਤੇਰੇ ਰੱਖੀ ਸੀ

ਤਾਂ ਇਸਦਾ ਕਹੁ ਕੀ ਕਾਰਨ ਸੀ ?
ਜੇ ਜੀਉੜਾ ਚਾਹੇ ਨਿਕਲਣ ਨੂੰ
ਕੋਈ ਤੇਰੀ ਆਖੀ ਮੰਨਦਾ ਸੀ ?
ਜਾਂ ਬੱਝਾ ਮਰਜ਼ੀ ਦੂਏ ਦੀ
ਤੂੰ ਵਿਚ ਪਿਆ ਸਿਰ ਧੁਨਦਾ ਸੀ ?
ਜੋ ਤੂੰ ਦਰਵਾਜ਼ੇ ਦੱਸਦਾ ਹੈਂ
ਕੀ ਉਸ ਤੋਂ ਬਾਹਰ ਆਂਦਾ ਸੈਂ ?
ਜਾਂ ਵਿਚੇ ਰਹਿਕੇ, ਉਹਨਾਂ ਤੋਂ
ਦਰਸ਼ਨ ਹੀ ਦੇਂਦਾ ਲੈਂਦਾ ਸੈਂ ?

ਗੰਗਾ ਰਾਮ —

'ਜੀ ਦੇਵਤਿਆਂ ਦੇ ਵੱਸ ਸਦਾ
ਵਸ ਮੇਰੇ ਰੱਖਣ ਮਾੜਾ ਸੀ,
'ਉਹੀ ਬੰਦੀ ਨਾਂ, ਇਕ ਲਾਖੀ ਦਾ
ਮੈਂ ਦੁਾਲੇ ਤਕੜਾ ਵਾੜਾ ਸੀ।
'ਓ ਰਸਤੇ ਮੌਜ ਬਹਾਰਾਂ ਦੇ
ਵਾ, ਚਾਨਣ, ਸੁਾਦਾਂ ਦੇਂਦੇ ਸਨ,
'ਪਰ ਮੈਨੂੰ ਅੰਦਰ ਰਖਦੇ ਸਨ
ਓਹ ਦਾਤੇ ਰੱਖ ਕਰੇਂਦੇ ਸਨ।

ਬੁੱਢਾ ਤੋਤਾ—

ਜੋ ਅੰਮ੍ਰਿਤ ਖਾਣੇ ਮਿਲਦੇ ਸੇ,
ਉਹ ਦੇਂਦੇ ਤੈਨੂੰ ਆਪੇ ਸੀ,
'ਖ਼ਾ ਮੂੰਹ ਮੰਗਿਆਂ ਵੀ ਦੇਂਦੇ ਸੀ:
ਜੋ ਤੈਨੂੰ ਲਗਦੇ ਮਾਪੇ ਸੀ ?

ਗੰਗਾ ਰਾਮ-

'ਜੋ ਭਾਵੇ ਓਹਨਾਂ ਮਾਪਿਆਂ ਨੂੰ
ਨਿਜ ਬਾਲਾਂ ਵਾਂਗੂੰ ਦੇਂਦੇ ਸੀ,

ਮੈਂ ਮੰਗਣ ਕੋਲੋਂ ਸੰਗਦਾ ਸੀ,
ਜੋ ਚਾਹੁਣ ਆਪ ਕਰੇਂਦੇ ਸੀ।

ਬੁੱਢਾ ਤੋਤਾ--

ਜੇ ਬਾਲ ਕਦੀ ਕੁਈ ਓਹਨਾਂ ਦਾ
ਤੈਂ ਨਾਲ ਖੇਡਦਾ ਹਸਦਾ ਸੀ,
ਤੇ ਤੈਥੋਂ ਚੱਕ ਵਢੀਂਦਾ ਸੀ,
ਓ ਜਾ ਮਾਪਿਆਂ ਨੂੰ ਦਸਦਾ ਸੀ,
ਤਦ ਤੈਨੂੰ ਸੋਟੀ ਪੈਂਦੀ ਸੀ
ਤੇ ਚੂਰੀ ਬੰਦ ਰਹਾਂਦੀ ਸੀ ?
ਜਾਂ ਗੱਲ ਨ ਗੌਲੀ ਜਾਂਦੀ ਸੀ,
ਕੁਈ ਆਫਤ ਸਿਰੇ ਨ ਆਂਦੀ ਸੀ ?

ਗੰਗਾ ਰਾਮ—

'ਜੇ ਮੈਂ ਅਪਰਾਧ ਕਮਾਂਦਾ' ਸਾਂ,
ਤਦ ਕੀਤੇ ਦਾ ਫਲ ਪਾਂਦਾ ਸਾਂ,
ਪਰ ਮੈਂ ਬੀਬਾ ਬਣ ਰਹਿੰਦਾ ਸਾਂ,
ਵਸ ਲਗਦੇ ਨਹੀਂ ਦੁਖਾਂਦਾ ਸਾਂ।'

ਇਹ ਕਹਿੰਦਾ 'ਲਟਪਟ ਪੰਛੀ' ਦੀ
ਫਿਰ ਗੰਗੂ ਬੋਲੀ ਪਾਂਦਾ ਏ,
ਸੁਣ ਤੋਤਾ ਧੌਣ ਉਠਾਂਦਾ ਏ,
ਤੇ ਦੂਜੀ ਗੱਲ ਚਲਾਂਦਾ ਏ।

ਬੁੱਢਾ ਤੋਤਾ—

'ਇਹ ਬੋਲੀ ਜਿਸ ਵਿਚ ਬੋਲੇਂ ਤੂੰ
ਇਹ ਦੇਵ-ਲੋਕ ਦੀ ਬਾਣੀ ਹੈ ?
'ਕੀ ਰਮਜ਼ ਬੀ ਦੱਸੀ ਤੈਨੂੰ ਹੈ ?
ਜਾਂ ਕੰਠ ਕਰਨ ਦੀ ਠਾਣੀ ਤੈਂ ?
ਜੇ ਸਮਝੇਂ ਤਾਂ ਸਮਝਾਵੀਂ ਤੂੰ

ਕੀ ਇਸ ਦਾ ਸਿੱਟਾ ਜਾਤਾ ਈ ?
'ਕੀ ਭੇਤ ਸਮਝ ਤੂੰ ਲੀਤੇ ਹਨ ?
ਕੀ ਵਿੱਤੋਂ ਵੱਧ ਪਛਾਤਾ ਈ ?

ਗੰਗਾ ਰਾਮ—

'ਮੈਂ ਸਮਝ ਨਹੀਂ ਮੈਂ ਕੀ ਬੋਲਾਂ,
ਜੋ ਬੋਲਣ ਸੋਈ ਨਕਲ ਕਰਾਂ,
'ਓਹ ਰੀਝਣ ਏਨ੍ਹਾਂ ਨਕਲਾਂ ਤੇ
ਮੈਂ ਖੁਸ਼ੀ ਕਰਨ ਦੀ ਅਕਲ ਕਰਾਂ।'

ਇਹ ਸੁਣਕੇ ਤੋਤਾ ਹੱਸ ਪਿਆ
ਸਿਰ ਫੇਰ ਡਾਰ ਨੂੰ ਕਹਿੰਦਾ ਏ :
'ਕੁਛ ਸਮਝਿਆ ਬਰਖੁਰਦਾਰੋ ਜੇ
'ਕਿਸ ਥਾਂ ਇਹ ਪਜਾਰਾ ਰਹਿੰਦਾ ਏ ?
'ਨਹੀਂ ਦੇਵਲੋਕ ਦਾ ਵਾਸੀ ਏ,
'ਨਹੀਂ ਦੇਵਾਂ ਰਸਤੇ ਪਾਇਆ ਏ,
'ਉਸ ਮਾਨੁਖ ਧਰਤੀ ਟੁਰਦੇ ਨੇ
ਵਿਚ ਬੰਦੀ ਕੈਦ ਰਖਾਯਾ ਏ।'
ਹੱ ਅਚਰਜ ਸਾਰੇ ਤ੍ਰਬੁਕ ਗਏ
ਪਏ ਬਿਟ ਬਿਟ ਸਾਰੇ ਤਕਦੇ ਹੈਂ,
ਵਲ ਬਾਬੇ ਮੁੜ ਮੁੜ ਵੇਂਹਦੇ ਨੇ
ਵਲ ਗੰਗੂ ਤਕਦੇ ਜਕਦੇ ਹੈਂ।
ਪਾ ਘੂਰੀ ਗੰਗੂ ਵੇਹਰੇ ਹੈ,
ਫਿਰ ਹੇਠਾਂ ਨਜ਼ਰ ਦੁੜਾਵੇ ਹੈ,
ਮਤ ਕਿਧਰੇ ਢੂੰਡ ਕਰੇਂਦਾ ਜੇ
ਕੋਈ ਵਤਨੀ ਤੁਰਿਆ ਆਵੇ ਹੈ।
ਹੁਣ ਬੁੱਢੇ ਤੋਤੇ ਆਹ ਭਰੀ
ਫਿਰ ਨੈਣ ਅਕਾਸ਼ ਉਠਾਂਦਾ ਏ,

ਜੋ ਅੱਖੀ ਕਦੀ ਨ ਰੋਂਦੀ ਸੀ
ਦੋ ਅੰਝੂ ਭਰ ਕੇ ਲਜਾਂਦਾ ਏ,
ਨਾ ਗ਼ਮਜ਼ੇ ਚੁੰਮੇ ਨੈਣ ਕਦੇ
ੳ ਉਨੇ ਰਸੀਲੇ ਰੰਗ ਵਰੇ,
ਵਿਚ ਗੱਡ ਅਕਾਸ਼ਾਂ ਅਦਬ ਭਰੇ,

ਉਹ ਬਾਬਾ ਐਂ ਅਰਦਾਸ ਕਰੇ :—

ਹੇ ਸਭ ਤੋਂ ਉੱਚੇ ਉੱਡਣ ਵਾਲੇ !
ਅਰਸ਼ਾਂ ਤੋਂ ਭੀ ਪਰੇ ਪਰੇ !
ਉਚੇ ਵੱਸੇ ਬਿਨਾਂ ਆਲ੍ਹਣੇ
ਬਿਨ ਖੰਭਾਂ ਤਰ ਗਗਨ ਰਹੇ !
ਪੌਣ, ਅਕਾਸ਼, ਧਰਤਿ, ਤਲ, ਪਾਣੀ
ਹਰ ਥਾਂ ਤੋਂ ਦਿਲ-ਪੀੜ ਸੁਣੇਂ,
ਸੁਣ ਅਰਦਾਸ ਪਸ਼ੂ ਦੀ ਦਾਤੇ !
ਕਦੇ ਨ ਰੱਖੀ ਮਿਹਰ ਖੁਣੋਂ ।

ਸਾਨੂੰ ਰੱਖ ਸੁਤੰਤਰ ਦਾਤੇ !
ਬੰਦੀ ਸਾਥੋਂ ਦੂਰ ਢਹੇ,
ਪਰਤੰਤਰ ਨਾ ਕਦੇ ਕਰਾਂਵੀਂ
ਖੁਲ੍ਹ ਦਾ ਸਦਾ ਸ਼ਊਰ ਰਹੇ ।
ਮੂੰਹ ਤਕੀਏ ਨਾ ਕਦੇ ਕੈਦ ਦਾ
ਕਦੇ ਗ਼ੁਲਾਮੀ ਆਵੇ ਨਾ,

ਗੋਲਾ ਕਦੇ ਨ ਕਰੀਂ ਕਿਸੇ ਦਾ
ਪਿੰਜਰੇ ਸਾਨੂੰ ਪਾਵੇ ਨਾ
ਦਾਸ ਬਣਾ ਨ ਖ਼ਿਦਮਤ ਪਾਵੀਂ,
ਸਾਡੀ ਖੁੱਲ੍ਹ ਖੁਹਾਵੀਂ ਨਾ,
ਦੂਏ ਦੇ ਵਸ ਪਾ ਕੇ ਸਾਨੂੰ

ਮਨ ਦੀ ਮੌਜ ਗੁਵਾਵੀਂ ਨਾ।
ਆਜ਼ਾਦੀ ਹੱਕ ਤੇਰਾ ਦਿੱਤਾ,
ਸਭ ਨੂੰ ਦਾਤ ਕਰਾਈਂ ਤੂੰ।
ਤੂੰ ਨ ਪ੍ਰਭੂ ਜੀ ! ਦਾਤ ਨ ਖੁੱਸੇ,
ਦਿੱਤੀ ਦਈ ਰਹਾਈਂ ਤੂੰ।
ਮਰਜ਼ੀ ਹੇਠ ਕਿਸੇ ਦੀ ਮਰਜ਼ੀ
ਧੱਕੇ ਨਾਲ ਨ ਲਗੇ ਕਦੀ,
ਰੋਕਾ ਕਿਸੇ ਕਿਸਮ ਦਾ, ਸਾਈਆਂ !
ਪਵੇ ਕਦੇ ਨਾ ਠਗੇ ਕਦੀ।
ਜੰਗਲ ਵਾਸਾ ਬੇਸ਼ਕ ਦੇਵੀਂ,
ਮਾੜੀ ਮਹਿਲ ਨ ਸ਼ਹਿਰ ਦਈਂ,
ਤਨ ਨੂੰ ਕੱਜਣ ਖੁਸ਼ੀ ਮਿਲੇ ਪਰ
ਖੁੱਲ੍ਹ ਕਦੇ ਨਾ ਖੱਸ ਲਈਂ।

ਬੇਸ਼ਕ ਸਾਡੀ ਚੋਗ ਖਿਲਾਰੀਂ
ਹੰਢ ਹੰਢ ਦਿਨ ਪੇਟ ਭਰੇ,
ਪੇਟ ਭਰੇ ਚਹਿ ਊਣਾ ਰਹਿ ਜਾਏ
ਖੁੱਲ੍ਹ ਨਾ ਸਾਡੀ ਕਦੇ ਮਰੇ।
ਰੁਖੋਂ ਰੁੱਖ ਫਿਰਾਵੀਂ ਸਾਨੂੰ,
ਡਾਲੋਂ ਡਾਲ ਉਡਾਵੀਂ ਤੂੰ,
ਧ੍ਰੇਕੋ ਧ੍ਰੇਕ ਟਪਾ ਕੇ ਸਾਨੂੰ
ਕੋੜੇ ਫਲੀਂ ਰਿਝਾਵੀਂ ਤੂੰ।
ਬਨ, ਪਰਬਤ, ਜਲ, ਬਨੀਂ, ਪਹਾੜੀਂ,
ਰੇਤ ਥਲੀਂ ਥਾਂ ਦੇਵੀਂ ਤੂੰ।
ਖੁੱਲ੍ਹ ਜੁ ਦਿੱਤਾ ਹੱਕ ਸਭਸ ਨੂੰ,
ਦੇਕੇ ਕਦੇ ਨ ਲੇਵੀਂ ਤੂੰ।
ਆਨ ਬਾਨ ਦਿਲ ਸ਼ਾਨ ਅਸਾਡੀ,
ਤੇਰੇ ਤਾਣ ਰਖਾਵੀਂ ਤੂੰ !
ਪਜਾਰ ਆਪਣੇ ਬਾਝ, ਪ੍ਰਭੂ ਜੀ !

ਦੂਜੀ ਕੈਦ ਨ ਪਾਵੀਂ ਤੂੰ।
ਕੈਦ ਕਰਨ ਤੇ ਆਖਣ ਰਾਖੀ
ਦਰਸ਼ਨ ਦੇਵ ਕਰਾਵੀਂ ਨਾ,
ਪਾਣ ਪਿੰਜਰੇ, ਦੇਣ ਚੂਰੀਆਂ
ਐਸੇ ਸਖੀ ਮਿਲਾਵੀਂ ਨਾ।
ਖੰਭ ਅਸਾਡੇ, ਪੈਰ ਅਸਾਡੇ,
ਦਿਲ ਸਾਡੇ ਨੂੰ ਰੋਕ ਕਰੇ,
ਧਰਮੀ ਐਸੇ ਅਸਾਂ ਨ ਮੇਲੀਂ
ਡੋਰ ਪਾਇ ਹਥ ਵਾਂਗ ਫੜੇ।
ਖੁਲ੍ਹੇ ਉਡੰਦਯਾਂ, ਮੌਜ ਫਿਰੰਦਯਾਂ,
ਬਾਜ ਕਿ ਬਿੱਲਾ ਆਣ ਪਵੇ,
ਮਦਦ ਵਿਹੂਣੇ, ਰਾਖੀ ਬਾਝੋਂ
ਕੁਲ ਸਾਰੀ ਚਹਿ ਨਾਸ਼ ਹੁਏ,
ਜਦ ਤਕ ਇੱਕ ਅਸਾਂ 'ਚੋਂ ਜੀਵੇ
ਖੁੱਲ੍ਹ ਵਿਚ ਓਸ ਸੁਆਸ ਵਹੇ।

ਇਕ ਅਰਦਾਸ ਹੋਰ ਹੈ, ਸਾਂਈਆਂ !
ਮਿਹਰ ਕਰੀ ਦੇ ਕੰਨ ਸੁਣੀਂ,
ਪਸ਼ੂ ਅਸੀਂ ਹਾਂ, ਪਸ਼ੂ ਰਖਾਵੀਂ
ਬੇਸ਼ਕ ਸਖਣੇ ਸਭਨ ਗੁਣੀਂ।
ਉਹ ਨਾ ਅਕਲ ਅਸਾਨੂੰ ਦੇਵੀਂ,
ਉਹ ਤਹਿਜ਼ੀਬ ਦਿਵਾਵੀਂ ਨਾ,
ਉਹ ਸੱਭਯਤਾ ਦੂਰ ਰਹਾਵੀਂ
ਵਿੱਦਯਾ ਓਹ ਸਿਖਾਵੀਂ ਨਾ,
ਜਾਲ ਲਾਣ ਤੇ ਘੜਨ ਪਿੰਜਰੇ
ਕੈਦ ਪਾਣ ਸਿਖਲਾਵੇ ਜੋ,
ਖੰਭ ਤੋੜ ਕਰ ਬੋਟ ਬਹਾਵੇ
ਦੂਜਿਆਂ ਬੰਦੀ ਪਾਵੇ ਜੋ,
ਲੋਕ ਗ਼ੁਲਾਮ ਬਨਾਇ ਬਹਾਲੇ

ਸੁਰਤਾਂ ਕਤਲ ਕਰਾਵੇ ਜੋ,
'ਤੇਰ ਰਚ ਸੁਤੰਤਰ ਬੰਦੇ
ਪਰ ਦੇ ਤਾਣ ਸੁਟਾਵੇ ਜੋ।
'ਖੁੱਲ੍ਹ ਹਰਨ ਦੀ ਜਾਚ ਅਸਾਨੂੰ
ਸਾਈਆਂ ! ਕਦੇ ਸਿਖਾਈਂ ਨਾਂ,
ਪਸ਼ੂ ਅਸਾਂ ਨੂੰ ਚਾਹੇ ਰੱਖੀਂ,
ਮਾਨੁਖ ਕਦੇ ਬਨਾਈਂ ਨਾਂ,
'ਚਹੇ ਜੰਗਲੀ ਚਹੇ ਪਸ਼ੂ ਰੱਖ
ਦਾਨੋਂ ਚਹੇ ਬਨਾਈ ਨਾਂ।
'ਖੁੱਲ੍ਹ ਵੇਚਣ' ਦੀ ਅਕਲ ਨ ਦੇਵੀ,
'ਖੁੱਲ੍ਹ ਖੋਹਣ' ਜਾਚ ਸਿਖਾਵੀਂ ਨਾ।
'ਖੁੱਲ੍ਹ ਰੱਖਣ—ਦੀ ਗ਼ੈਰਤ ਦੇਵੀਂ
'ਖੁੱਲ੍ਹ ਖੁਹਣੋਂ' ਸ਼ਰਮ ਦਿਖਾਵੀਂ ਤੂੰ,
ਖੁੱਲ੍ਹ ਲਈਏ, ਖੁੱਲ੍ਹ ਦਾਨ ਕਰਾਈਏ
ਖੁੱਲ੍ਹ ਦੇ ਦਾਸ ਬਨਾਵੀਂ ਤੂੰ।
ਮੱਚ ਮਰੇ ਨ ਕਦੇ ਅਸਾਡਾ
ਗੱਚ ਕਦੇ ਦਿਲ ਢਾਵੇ ਨਾਂ।

ਖੁਸ਼ੀ ਰਹੇ ਮਨ ਭਰੀ ਅਸਾਡੇ
ਕੱਚ ਕਦੇ ਸਿਰ ਆਵੇ ਨਾ।
ਗ਼ੈਰਤ ਠਰਨ ਖ਼ੂਨ ਨਾ ਦੇਵੇ,
ਅਣਖ ਰਗਾਂ ਵਿਚ ਰੱਖੇ ਜੀ,
ਭੁਜਾਂ ਸਾਡੀਆਂ ਤਾਣ ਲਾਜ ਰਹਿ
ਅੱਖ ਉਚੇਰੀ ਤੱਕੇ ਜੀ।
ਮੋਢੇ ਤਣੇ ਤਾਣ ਵਿਚ ਸਿੱਧੇ
ਗਰਦਨ ਆਕੜ ਭਰੀ ਰਹੇ,
'ਜ਼ੋਰ ਰਹੇ ਹਿਕ ਸਾਡੀ ਭਰਿਆ
ਡਰ ਖਾ ਧੌਣ ਨ ਕਦੇ ਢਹੇ।'

* * *

# ਪ੍ਰੀਤ ਵੀਣਾ

1

ਸ਼ਾਮਾਂ ਪੈ ਗਈਆਂ,
ਲਹਿਰਾਂ ਸੌਂ ਗਈਆਂ,—
ਪਾਣੀ ਸੀਨੇ ਲੱਗ
ਲਹਿਰਾਂ ਸੌਂ ਗਈਆਂ,—
ਸਾਰਾ ਦਿਨ ਸਨ ਨਚਦੀਆਂ ਰਹੀਆਂ,
ਨਚ ਨਚ ਕੇ ਹੁਣ ਥਕ ਥਕ ਪਈਆਂ,
ਸੂਹਲ ਜਿੰਦੀਆਂ ਸੁਹਣੀਆਂ ਸਹੀਆਂ-
ਨੈਣੀ ਨੀਂਦਾਂ ਸਨ ਭਰ ਰਹੀਆਂ,
ਛਾਤੀ ਤੇ ਸਿਰ ਰੱਖ ਲਹਿਰਾਂ ਸੌਂ ਗਈਆਂ
ਸ਼ਾਮਾਂ ਪੈ ਗਈਆਂ ।
ਚਾਰ ਚੁਫੇਰਜੋਂ ਚੁੱਪਾਂ ਧਾਈਆਂ,
ਨੀਂਦ-ਲੋਰੀਆਂ ਗਾਂਦੀਆਂ ਆਈਆਂ,
ਨਾਲ ਹਨੇਰਾ ਸਾਜ਼ ਲਿਆਈਆਂ ,
ਹੋਰ ਅਵਾਜ਼ਾਂ ਨੀਂਦ ਸੁਆਈਆਂ,
ਸੁੰਨ ਸਨਾਟਾ ਜੱਗ
ਸੁਞਾਂ ਛੈ ਰਹੀਆਂ ।
ਸ਼ਾਮਾਂ ਪੈ ਗਈਆਂ,
ਲਹਿਰਾਂ ਸੌਂ ਗਈਆਂ,—
ਪਾਣੀ ਸੀਨੇ ਲੱਗ
ਲਹਿਰਾਂ ਸੌਂ ਗਈਆਂ ।

2

ਸੁਹਾਣੇ ਨੇ ਹੱਥ ਚੱਪਾ ਫੜਿਆ,
ਸੁਥਕ ਪੈਰ ਧਰ ਬਜਰੇ ਵੜਿਆ,

ਮਾਨੋ ਚੰਦ ਜ਼ਿਮੀਂ ਤੋਂ ਚੜ੍ਹਿਆ,
ਨਜ਼ਰਾਂ ਤੋਂ ਮੀਂਹ ਨੂਰੀ ਝੜਿਆ,
ਫਿਰ ਅਸਮਾਨੀਂ ਤੱਕ
ਆਹਾਂ ਲੈ ਲਈਆਂ ।
ਸ਼ਾਮਾਂ ਪੈ ਗਈਆਂ,
ਲਹਿਰਾਂ ਸੌਂ ਗਈਆਂ,
ਪਾਣੀ ਸੀਨੇ ਲੱਗ
ਲਹਿਰਾਂ ਸੌਂ ਗਈਆਂ ।

ਆਹਾਂ ਚੜ੍ਹ ਅਸਮਾਨੀਂ ਗਈਆਂ,
ਝੜ ਨੂੰ ਕੀਤਾ ਛਈਆਂ ਮਈਆਂ,
ਤਾਰਜ਼ੋਂ ਲੋ ਲੈ ਹੇਠਾਂ ਆਈਆਂ,
ਲੋ ਚਾਦਰ ਆ ਨੀਰ ਵਿਛਾਈਆਂ
ਕਿਸ਼ਤੀ ਖੁਲ੍ਹੀ ਤੜੱਕ
ਰਸਤੇ ਪੈ ਗਈਆਂ ।
ਸ਼ਾਮਾਂ ਪੈ ਗਈਆਂ,
ਲਹਿਰਾਂ ਸੌਂ ਗਈਆਂ,—
ਪਾਣੀ ਸੀਨੇ ਲੱਗ
ਲਹਿਰਾਂ ਸੌਂ ਗਈਆਂ ।

ਸੁਹਣਾ ਸਹਿਮ ਮਲਕੜੇ ਲਾਏ
ਇਕ ਚੱਪਾ, ਫਿਰ ਹੱਥ ਟਿਕਾਏ,
ਕੰਨ ਓਪਰਾ ਮਤ ਸ਼ਕ ਖਾਏ :—
ਏਸ ਸਮੇਂ ਕੁਈ ਨਾਉ ਤਰਾਏ ।
ਸੋਚਾਂ ਸੰਸੇ ਸ਼ੱਕ
ਸੀਨੇ ਛੈ ਰਹੀਆਂ ।
ਸ਼ਾਮਾਂ ਪੈ ਗਈਆਂ,
ਲਹਿਰਾਂ ਸੌਂ ਗਈਆਂ,—
ਪਾਣੀ ਸੀਨੇ ਲੱਗ
ਲਹਿਰਾਂ ਸੌਂ ਗਈਆਂ ।

੩

ਸੁੱਤੇ ਕੰਨਾਂ ਬਿੜਕ ਨ ਪਾਈ,
ਪਰ ਜਿਨ੍ਹ ਨੈਣੀਂ ਨੀਂਦ ਨ ਆਈ,
ਤਾਰ ਨਾਲ ਦਿਲ-ਤਰਬ ਮਿਲਾਈ,
ਇਕ ਸੁਰ ਹੋ ਇਕ ਜਾਨ ਕਰਾਈ,
ਉਨ੍ਹ ਕੰਨੀਂ ਬਿਨ ਡੱਕ
ਵਾਜਾਂ ਪੈ ਗਈਆਂ।
ਸ਼ਾਮਾਂ ਪੈ ਗਈਆਂ,
ਲਹਿਰਾਂ ਸੌਂ ਗਈਆਂ,—
ਪਾਣੀ ਸੀਨੇ ਲੱਗ
ਲਹਿਰਾਂ ਸੌਂ ਗਈਆਂ।

ਉੱਠ ਮਲਕੜੇ ਬਾਹਰ ਆਵੇ,
ਖੜੀ ਕਿਨਾਰੇ ਕੰਨ ਲਗਾਵੇ,
ਸਦ ਮਾਹੀ ਦੀ ਨਹੀਂ ਸੁਣਾਵੇ,
ਮੱਧਮ ਹਿਲ ਪਾਣੀ ਥਰਰਾਵੇ,
ਸੁਣ 'ਦਿਲ-ਤਰਬਾਂ' ਪੱਕ
ਥਰਰ ਥਰੈ ਗਈਆਂ।
ਸ਼ਾਮਾਂ ਪੈ ਗਈਆਂ,
ਲਹਿਰਾਂ ਸੌਂ ਗਈਆਂ,—
ਪਾਣੀ ਸੀਨੇ ਲੱਗ
ਲਹਿਰਾਂ ਸੌਂ ਗਈਆਂ।

ਕੰਬਦੇ ਪੈਰ ਮਲਕੜੇ ਉਤਰੇ,
ਸੁਹਣੀ ਬੈਠ ਗਈ ਵਿਚ ਬਜਰੇ,
ਲਾਇ ਨ ਚੱਪਾ, ਦਿਲ ਕਹਿ:—"ਚਲ ਰੇ।"
ਦੂਰ ਵਾਜ ਤੇ ਕੰਨ ਸਨ ਲਗ ਰਹੇ,

ਦਿਲ-ਸੱਧਾਂ ਲਜਾਂ ਲੱਖ
ਦਿਲ ਨੂੰ ਲੈ ਗਈਆਂ ।
ਸ਼ਾਮਾਂ ਪੈ ਗਈਆਂ,
ਲਹਿਰਾਂ ਸੈਂ ਗਈਆਂ,—
ਪਾਣੀ ਸੀਨੇ ਲੱਗ
ਲਹਿਰਾਂ ਸੈਂ ਗਈਆਂ ।

4

ਪਤਾ ਨਹੀਂ ਕਿਵ ਬੇੜੀ ਟੁਰ ਪਈ,
ਕੀਕੂੰ ਵੱਲ ਸਜਨ ਦੇ ਮੁੜ ਪਈ,
ਬੇੜੀ ਮਿਲ ਬੇੜੀ ਨੂੰ ਜੁੜ ਗਈ,
ਸੁਹਣੀ ਲੱਗ ਸਜਨ ਦੇ ਉਰ ਗਈ,
ਦੋ ਜਾਨਾਂ ਮਿਲ ਇੱਕ
ਇੱਕੋ ਹੋ ਗਈਆਂ ।
ਸ਼ਾਮਾਂ ਪੈ ਗਈਆਂ,
ਲਹਿਰਾਂ ਸੈਂ ਗਈਆਂ,—
ਪਾਣੀ ਸੀਨੇ ਲੱਗ
ਲਹਿਰਾਂ ਸੈਂ ਗਈਆਂ ।

ਇਕ ਕਿਸ਼ਤੀ ਵਿਚ ਦੁਇ ਇਕ ਹੋਏ,
ਬੇ ਖ਼ੁਦੀਆਂ ਦੀ ਗੋਦੀ ਸੋਏ,
ਲਿਵ ਦੀ ਸਾਂਝੀ ਤਾਰ ਪਰੋਏ,
ਰੰਗ ਰੱਤੇ ਰਸ ਰੰਗ ਸਮੋਏ,
ਮਸਤੀਆਂ ਕੁੱਛੜ ਚੱਕ
ਅਰਸ਼ੀ ਲੈ ਗਈਆਂ ।
ਸ਼ਾਮਾਂ ਪੈ ਗਈਆਂ,
ਲਹਿਰਾਂ ਸੈਂ ਗਈਆਂ,

ਪਾਣੀ ਸੀਨੇ ਲੱਗ
ਲਹਿਰਾਂ ਸੌਂ ਗਈਆਂ ।

ਦੂਹੂੰ ਵੱਲੋਂ ਕੁਈ ਵਾਜ ਨ ਆਈ,–
ਕਿਰਨ ਜਿਵੇਂ ਮਿਲਿ ਕਿਰਨ ਸਮਾਈ ।
ਇਉਂ ਜਿੰਦੜੀ ਵਿਚ ਜਿੰਦ ਮਿਲਾਈ,–
ਸੁਰ ਵਿਚ ਸੁਰ ਮਿਲ ਜਿਉਂ ਰਲ ਜਾਈ ।
ਦੋ 'ਦਿਲ–ਧਾਪਾਂ' ਵੱਜ
ਲੈ ਇਕ 'ਲਯ' ਰਹੀਆਂ ।
ਸ਼ਾਮਾਂ ਪੈ ਗਈਆਂ ,
ਲਹਿਰਾਂ ਸੌਂ ਗਈਆਂ ,–
ਪਾਣੀ ਸੀਨੇ ਲੱਗ
ਲਹਿਰਾਂ ਸੌਂ ਗਈਆਂ ।

ਵੇਖ ਵੇਖ ਚੰਦ ਸਦਕੇ ਜਾਵੇ,
ਰਿਸ਼ਮਾਂ ਦੇ ਪਜਾ ਫੁੱਲ ਵਸਾਵੇ,
ਅੰਬਰ "ਜੀ ਆਇਆ ਨੂੰ" ਗਾਵੇ,
ਤਾਰਿਆਂ ਝਮਕਣ ਭੁਲਦੀ ਜਾਵੇ,
ਤਾਰੀਆਂ ਤੱਕ ਬਝੱਕ
'ਜੈ' ਕਰ 'ਜੈ' ਰਹੀਆਂ ।
ਸ਼ਾਮਾਂ ਪੈ ਗਈਆਂ ,
ਲਹਿਰਾਂ ਸੌਂ ਗਈਆਂ,–
ਪਾਣੀ ਸੀਨੇ ਲੱਗ
ਲਹਿਰਾਂ ਸੌਂ ਗਈਆਂ ,–

5

ਨਾਜ਼ਕ ਪੈਰ ਮਲੂਕਾਂ ਵਾਲੇ
ਸੁਬਕ ਸੁਬਕ ਧਰ ਧਰੇ ਸੁਖਾਲੇ
ਤੁਰਦੀ ਰਾਤ ਨ ਆਪ ਦਿਖਾਲੇ
ਚੰਦ ਤਾਰੇ ਖਿਸਕਾਂਦੀ ਨਾਲੇ ।

ਪੂਰਬ ਚਾਣ ਅਚੱਕ
ਲਾਲੀਆਂ ਛਾ ਗਈਆਂ।
ਮੋਰਾਂ ਆ ਗਈਆਂ,
ਕਿਰਨਾਂ ਧਾ ਪਈਆਂ,-
ਸੂਰਜ ਸੀਨਿਓਂ ਟੁੱਟ
ਕਿਰਨਾਂ ਧਾ ਪਈਆਂ।

ਜ਼ਾਲਮ ਦੁਹਾਂ ਵਿਛੁੜਾਵਣ ਵਾਲਾ,
ਪਾਰ ਉਰਾਰ ਵਸਾਵਣ ਵਾਲਾ,
ਪਹਿਰੇ ਘਰੀ ਬਿਠਾਵਣ ਵਾਲਾ,
ਹੁਣ ਹੋਯਾ ਪਛੁਤਾਵਣ ਵਾਲਾ:-
"ਚਿੜੀਆਂ ਸਨ ਵਿਚ ਬੰਦ
ਕਿਨ੍ਹੇਂ ਉਡਾ ਲਈਆਂ!"
ਮੋਰਾਂ ਆ ਗਈਆਂ,
ਕਿਰਨਾਂ ਧਾ ਪਈਆਂ,--
ਸੂਰਜ ਸੀਨੀਓਂ ਟੁੱਟ
ਕਿਰਨਾਂ ਧਾ ਪਈਆਂ।

ਢੂੰਡਣ ਜ਼ਾਲਮ ਦੇ ਹਲਕਾਰੇ
ਵਣ ਵਣ, ਕਖ ਕਖ, ਝੀਲ ਕਿਨਾਰੇ,
ਜਾਲ ਪੁਆਏ, ਤਾਰੂ ਤਾਰੇ,
ਘਰ ਘਰ, ਦਰ ਦਰ ਪੁੱਛ ਪੁੱਛ ਹਾਰੇ,
ਢੂੰਡ ਪਏ ਅਕ ਥੱਕ
ਆਸਾਂ ਢੈ ਰਹੀਆਂ।
ਲਾਲੀਆਂ ਛੈ ਗਈਆਂ,
ਸ਼ਾਮਾਂ ਪੈ ਗਈਆਂ,
ਸੂਰਜ ਕਿਰਨਾਂ ਦੂਰ
ਦੂਰ ਵਿਲੈ ਗਈਆਂ।

6

ਹੁਣ ਜਦ ਆਣ ਤਿਕਾਲਾਂ ਗਈਆਂ,
ਸੁਹਣੀ ਦੀ ਠਉਕਾ ਦਿਸ ਪਈਆ,
ਗੁਮਕ ਗੁਮਕ ਚੁਪ ਚਾਪ ਤੁਰਈਆ,
ਪਰ ਖਾਲੀ ਤੇ ਸੁੰਵ ਸੁਵਈਆ,
ਟੁੱਟੇ ਦਿਲ ਦੋ-ਟੱਕ
ਸੋਚਾਂ ਪੈ ਗਈਆਂ:
ਸ਼ਾਮਾਂ ਪੈ ਗਈਆਂ,
ਲਹਿਰਾਂ ਸੈਂ ਗਈਆਂ,-
ਪਾਣੀ ਸੀਨੇ ਲੱਗ
ਲਹਿਰਾਂ ਸੈਂ ਗਈਆਂ।

"ਇਹ ਤਾਂ ਪੱਕ, ਰਾਤ ਖਿਸਕਾਏ,
"ਬਜਰੇ ਦੋਹਾਂ ਘਰੋਂ ਚਲਾਏ,
"ਕਿਤੇ ਝੀਲ ਵਿਚ ਮਿਲੇ ਮਿਲਾਏ,
"ਇਕ ਬਜਰੇ ਬਹਿ ਕਿਧਰ ਸਿਧਾਏ ?"
ਗੁੰਝਲ ਖੁਲ੍ਹੇ ਨ ਕੱਖ
ਸੋਚਾਂ ਢੈ ਰਹੀਆਂ:-
ਸ਼ਾਮਾਂ ਪੈ ਗਈਆਂ,
ਲਹਿਰਾਂ ਸੈਂ ਗਈਆਂ,-
ਪਾਣੀ ਸੀਨੇ ਲੱਗ
ਲਹਿਰਾਂ ਸੈਂ ਗਈਆਂ।

"ਇਕ ਬਜਰਾ ਕਿਉਂ ਮੁੜਕੇ ਆਏ ?
"ਦੂਜਾ ਕਿਹੜੇ ਥਾਂ ਲੁਕ ਜਾਏ?
"ਨਾਕੇ ਮੂੰਹੇਂ ਪਹਿਰੇ ਲਾਏ,
"ਖੰਭ ਨ ਲੱਗੇ ਉੱਡ ਜ ਜਾਏ !"

ਰਹੇ ਉਂਘਲਾਂ ਟੁੱਕ
ਹੂਨੀਆਂ ਛੈ ਰਹੀਆਂ।
ਸ਼ਾਮਾਂ ਪੈ ਗਈਆਂ,
ਲਹਿਰਾਂ ਸੈਂ ਗਈਆਂ,–
ਪਾਣੀ ਸੀਨੇ ਲੱਗ
ਲਹਿਰਾਂ ਸੈਂ ਗਈਆਂ।

ਸਿਰ ਫੇਰਨ ਪੱਛੋਂ ਨੂੰ ਤੱਕਣ,
ਆਖਣ ਪਰ ਫਿਰ ਆਖ ਨਾ ਸੱਕਣ,
ਇਕ ਦੂਜੇ ਵਲ ਤਕ ਤਕ ਝੱਕਣ,
ਪਰ ਦਿਲ ਫੁਰੀਆਂ ਕੀਕੂੰ ਡੱਕਣ ?
ਆਖਣ ਹੋ ਬੇਝੱਕ:–
'ਪਰੀਆਂ ਲੈ ਗਈਆਂ',–
ਸਾਮਾਂ ਪੈ ਗਈਆਂ,
ਲਹਿਰਾਂ ਸੈਂ ਗਈਆਂ ,–
ਪਾਣੀ ਸੀਨੇ ਲੱਗ
ਲਹਿਰਾਂ ਸੈਂ ਗਈਆਂ।

"ਇਹ ਬਜਰਾ ਖ਼ਾਲੀ ਮੁੜ ਆਇਆ,
"ਉਹ ਪਰੀਆਂ ਕੁਹ ਕਾਫ਼ ਪੁਚਾਇਆ।
"ਜ਼ਾਲਮ ਹੱਥੋਂ ਦੁਹਾਂ ਬਚਾਇਆ,
"ਸੱਚ-ਪ੍ਰੇਮ ਸਿਰ ਧੁਰ ਦਾ ਛਾਇਆ।"
ਜਾਣ ਗਏ ਗਲ ਪੱਕ :–
"ਪਰੀਆਂ ਲੈ ਗਈਆਂ।"
ਸ਼ਾਮਾਂ ਪੈ ਗਈਆਂ
ਲਹਿਰਾਂ ਸੈਂ ਗਈਆਂ ,–
ਪਾਣੀ ਸੀਨੇ ਲੱਗ
ਲਹਿਰਾਂ ਸੈਂ ਗਈਆਂ।

7

ਖੋਜ ਕੁਈ ਅਜ ਤੀਕ ਨ ਪਾਵੇ,
"ਕਦੋਂ" ਕੁਈ ਪਰ ਆਖ ਸੁਣਾਵੇ:-
"ਚੰਦ ਰਾਤ ਜਦ ਜਲ ਟਿਕ ਜਾਵੇ,
"ਜਿਉਂ ਕਾ ਤਿਉਂ ਬਜਰਾ ਦਿਸ ਆਵੇ
"ਪਰੀਆਂ ਦਾ ਝੁਮਰੱਟ
ਨਾਚ ਨਚੈ ਰਹੀਆਂ"।
ਸ਼ਾਮਾਂ ਪੈ ਗਈਆਂ,
ਲਹਿਰਾਂ ਸੌਂ ਗਈਆਂ,-
ਪਾਣੀ ਸੀਨੇ ਲੱਗ
ਲਹਿਰਾਂ ਸੌਂ ਗਈਆਂ।

* * *

# ਦਿਲ ਲਗ ਗਿਆ ਸ਼ਹਿਨਸ਼ਾਹ ਨਾਲ

ਉਸ ਕਲਗੀਆਂ ਵਾਲੇ ਪਾਤਸ਼ਾਹ
ਤੇ ਦੀਨ ਦੁਨੀ ਦੇ ਰਾਹ ਨਾਲ,
ਜਿਨ ਇਕੋ ਸੈਨਤ ਮੋਹਿ ਲਿਆ,
ਬੰਨ੍ਹ ਲੀਤਾ ਇੱਕ ਨਿਗਾਹ ਨਾਲ ;
ਕਰ ਲੀਤਾ ਸਾਨੂੰ ਅਪਣਿਆਂ
ਦੇ ਪੂੰਜੀ ਨਾਮ-ਵਿਸਾਹ ਨਾਲ,
ਕੁਈ ਅੰਦਰ ਖਿੱਚਾਂ ਪਾਈਆਂ,
ਜਿੰਦ ਫੂਕੀ ਅਪਣੇ ਸਾਹ ਨਾਲ,
ਇਕ ਅਪਣੀ ਚਾਹਤ ਚਾੜ੍ਹਿਆ,
ਤੋੜ ਦਿੱਤਾ ਦੂਜੀ ਚਾਹ ਨਾਲ,
ਕੁਈ ਦੇਇ ਉਛਾਲਾ ਚੱਕਿਆ,
ਪੈਰ ਟਿਕੇ ਨ ਹੇਠ ਉਮਾਹ ਨਾਲ,
ਹੁਣ ਹਰਦਮ 'ਤੂੰ ਤੂੰ' ਹੋ ਰਹੀ,
ਕੰਮ ਪੈ ਗਿਆ 'ਵਾਹ ਵਾ ਵਾਹ' ਨਾਲ,
ਮਨ ਜੀਵਿਆ, ਰੰਗਣ ਚੜ੍ਹ ਗਿਆ,
ਛੁਹ ਚਰਨਾਂ ਵਾਲੀ ਪਾਹ ਨਾਲ,
ਤੇਜ ਆ ਆ ਝਲਕੇ ਮਾਰਦਾ,
ਅਖ ਜੁੜਦੀ ਸ਼ਾਹਿਨਸ਼ਾਹ ਨਾਲ।

* * *

## ਅਰਸ਼ੀ ਸੱਦ ਤੇ ਮਾਤਾ ਸਲੱਖਣੀ ਜੀ

ਪਾਪੀ ਮਿਟ ਜਾਓ ਨੈਣ !
ਸਾਈਆਂ ! ਹੇ ਸਾਈਆਂ !
ਪੀਆ ਪਰਦੇਸ ਸਿਧਾਇ !
ਹਾਇ ਮੈਂ ਨਿਕਾਰੀ,
ਪੀਆ ਰੱਬ ਦਾ ਵਪਾਰੀ
ਉਚ ਸ਼ਾਨ,
ਮੈਥੋਂ ਫੜਿਆ ਨਾ ਜਾਇ।

* * *

## ਸੈਦ ਖ਼ਾਂ—ਗੁਰਸਿੱਖੀ ਦੇ ਪ੍ਰਾਪਤ ਆਨੰਦ ਵਿਚ

ਹੋਵਾਂ ਕੈਦ ਪਿੰਜਰੇ ਤੇਰੇ,
ਪਿੰਜਰਾ ਤੂੰ ਨਿਜ ਹੱਥ ਫੜੇਂ।
ਚਾਈ ਫਿਰੇਂ ਤੂੰ ਕੈਦੀ ਅਪਣਾ,
ਕੈਦੀ ਖੁਸ਼ ਹੋ ਹੱਸੇ ਖਿੜੇ।
ਵਾਹਵਾ ਕੈਦ ਸੁਭਾਗੀ ਸਹੀਓ !
ਮਿਲੀ ਹਜ਼ੂਰੀ ਕੈਦ ਪਿਆਂ।
ਸਭ ਫਿਕਰਾਨੇ ਪਏ ਸਜਾਦ ਨੂੰ,
ਖੁੱਡਰ ਰਹਿੰਦੇ ਅਸੀਂ ਚੜ੍ਹੇ !

* * *

## ਗੁਦਾਵਰੀ ਦੀ ਸੰਗੀਤਕ ਥਰਹਰ

ਥਰਰ ਥਰਰ ਕੁਈ ਛਿੜੀ ਖਿਰਨ ਹੈ ਲਰਜ਼ ਗਏ ਮੇਰੇ ਪਾਨੀ।
ਝਰਨ ਝਰਨ ਰਸ-ਭਿੰਨੜੀ ਛੁਟ ਪਈ ਕੰਬ ਉਠੀ ਜਿਉਂ ਕਾਨੀ।
ਚਮਕ ਚਮਕ ਲਹਿਰਾਂ ਵਿਚ ਲਿਸ਼ਕੀ ਬਿਜਲੀ ਜਿਓਂ ਬੱਦ੍ਰਾਨੀ।
ਮਸਤ ਅਲਸਤੀ ਝੂਮਨ ਝੂੰਮੀ ਪ੍ਰੇਮ ਲਟਕ ਲਟਕਾਨੀ।
ਜੋਗੀ ਜਤੀ ਤਪੀ ਸਿਧ ਪਰਸੇ ਪਰਸ ਪਰਸ ਪਛੁਤਾਨੀ।
ਪਰਸ ਚਰਨ ਨਿਤ ਖੁਸ਼ਕ ਰਹੀ ਮੈਂ ਰਸ ਬਿਨ ਉਮਰ ਬਿਹਾਨੀ।
ਕਉਣ ਸਖੀ ਅਜ ਛੁਹ ਗਿਆ ਸਾਨੂੰ ਜੀਅ-ਦਾਨ ਦਾ ਦਾਨੀ ?

ਰਾਹੀ :-

ਚਰਨ ਕਮਲ ਏ ਕਲਗੀਧਰ ਦੇ 'ਰਸ-ਰੰਗ' ਛੂਤ ਨਿਸ਼ਾਨੀ।
ਜੀਵਨ-ਧਨ, ਰਸ ਪਜਾਰ ਅਨੰਦੀ ਕਲਗੀਧਰ ਚਰਨਾਨੀ।
ਪਾਰਸ ਛੁਹ, ਹੈ ਛੁਹ ਚਰਨਾਂ ਦੀ ਥਰਹਰ ਕੰਪ ਕੰਪਾਨੀ,
ਪਾਰਸ-ਛੁਹ, ਹਾਂ ਛੁਹ ਚਰਨਾਂ ਦੀ ਜੀਅ ਦਾਨ ਦਾ ਦਾਨੀ।
ਚਰਨ-ਪਰਸ ਜੋ ਮਿਲੇ ਉਨ੍ਹਾਂ ਦੀ ਚਰਨ ਕਮਲ ਲਪਟਾਨੀ।
ਲਿਪਟੀ ਲਿਪਟ ਲਿਪਟ ਜਾ ਸਜਨੀ ! ਲਿਪਟ ਨ ਫਿਰ ਛੁਟਕਾਨੀ
ਭਾਗੋ ਭਰੀ, ਸਖੀ ! ਉਹ ਹੋਈ, ਪ੍ਰਿਯ ਪਦ ਪਰਸ ਸਮਾਨੀ।

* * *

## ਸੱਦ ਸੁਣੇਂਦੀਆ ਮਾਏ !

ਅੱਧੀ ਰਾਤ ਸਿਤਾਰਿਆਂ ਵਾਲੀ,
ਸਾਨੂੰ ਸੁਤਿਆਂ ਕਿਸਨੇ ਜਗਾਇਆ ?
ਕੋਈ ਨ ਜਾਗੇ ਕੋਈ ਨ ਦਿੱਸੇ,
ਏ ਕਿਸ ਨੇ ਆ ਨਾਦ ਵਜਾਇਆ ?
ਅੰਮਾਂ ਨੀ ਇਹ ਵਾਜ ਉਹੋ ਨੀ,
ਜੋ ਧੁਰ ਅਸਮਾਨੋਂ ਆਵੇ,
ਚੀਰ ਅਕਾਸ਼ਾਂ ਤੇ ਮੰਡਲਾਂ ਨੂੰ ਛੂਹ ਛੂਹ,
ਸਾਡੇ ਸੀਨੇ ਨੂੰ ਆਨ ਵਿੰਨ੍ਹਾਵੇ।
ਖਾ ਮਿਜ਼ਰਾਬ ਸਿਤਾਰਿਆਂ ਵਾਲੀ,
ਏ ਮੀਂਡ ਨਿਛੱਤਰੋਂ ਲੈਂਦੀ,
ਥਰਰਾਂਦੀ ਰਸਭਿੰਨੜੀ ਆਂਦੀ,
ਸਾਨੂੰ ਸੁਤਿਆਂ ਨੂੰ ਆਣ ਜਗਾਂਦੀ,
ਆਪਾ ਤਾਂ ਕੰਬ ਸਰੋਦ ਹੁ ਜਾਂਦਾ,
ਤੇ ਲੂੰ ਲੂੰ ਲਹਿਰ ਛਿੜਾਂਦੀ।
ਸਾਜ਼ ਛਿੜੇ ਜਿਉਂ ਲਰਜ਼ ਛਿੜੇਂਦੀ,
ਤੇ ਰੂਪ ਰਾਗ ਬਣ ਜਾਂਦੀ।
ਓਹੋ ਸੱਦ ਮਾਹੀ ਦੀ ਸਹੀਓ !
ਜੋ ਮੁੜ ਮੁੜ ਫੇਰਾ ਪਾਵੇ,
ਓਹੋ ਲਹਿਰ ਸੰਗੀਤ ਸੁਹਣੇ ਦੀ
ਜੋ ਟੁੰਬ ਟੁੰਬ ਪੀੜ ਛਿੜਾਵੇ,
ਓਹੋ ਸੱਦ ਅਰਸ਼ ਤੋਂ ਆਵੇ
ਨੀ ਓਹੋ ਤਣੀ ਖਿਚਾਵੇ।
ਓਹੋ 'ਪਯਾਰ-ਅਣੀ' ਉਸ ਸਦ ਦੀ
ਜੋ ਖੁੱਭ ਕਲੇਜੇ ਜਾਵੇ।
ਓਸੇ 'ਪਯਾਰ-ਧੁਨੀ', ਅਨੀ ਸਹੀਓ !

ਸਾਨੂੰ ਫੇਰ ਆ ਟੁੰਬ ਜਗਾਇਆ।
ਗ਼ਾਫ਼ਲ ਸੁੱਤਿਆਂ ਵਿੱਚ ਕਲਾਈ
ਸੁਹਣੇ ਦੀ ਚੁੱਕ ਕੇ ਪਾਇਆ।
ਅਸੀ ਜਾਤਾ ਸੀ 'ਅਸੀਂ ਪਯਾਰ ਕਰੇਂਦੇ
ਤੇ ਸ਼ਹੁ ਤੋਂ ਸਦਕੇ ਜਾਈਏ,
'ਅੱਗੋ ਬੇ ਪਰਵਾਹ ਓ ਸੁਹਣਾ
ਅਸੀਂ ਆਪਾ ਘੋਲ ਘੁਮਾਈਏ'।
ਝੂਠ ਨੀ ਸਹੀਓ ਝੂਠ ਭੁਲੇਂਦਾਂ
ਸਾਨੂੰ ਸਾਰ ਨ ਪਯਾਰ ਕਰਨ ਦੀ,
ਪਯਾਰ ਕਰੇ ਸਾਨੂੰ ਪ੍ਰੇਮੀ ਬਨਾਵੇ
ਉਹਨੂੰ ਜਾਚ ਹੈ ਪਯਾਰ ਭਰਨ ਦੀ।
ਆਪੇ ਓ ਸਾਨੂੰ ਟੁੰਬ ਜਗਾਵੇ
ਤੇ ਸੁੱਤਿਆਂ ਨੂੰ ਨਾਦ ਸੁਣਾਵੇ।
ਸੱਦ ਅਰਸ਼ ਤੋਂ ਵੰਝਲੀ ਦੀ ਆਪੇ
ਸਾਡੇ ਸੀਨੇ ਦੇ ਵਿੱਚ ਖੁਭਾਵੇ।
ਆਪੇ ਪਯਾਰ ਪੰਘੂੜੇ ਚਾ ਪਾਏ,
ਅਸੀਂ ਉਸ ਦੇ ਚੜ੍ਹੇ ਹੁਲਾਰੇ
ਅਸੀਂ ਕਹੀਏ 'ਅਸੀਂ ਪਯਾਰਾਂ ਵਾਲੇ
ਸਾਡੇ ਸ਼ਹੁ ਜੀ ਰਹਿਨ ਨਿਆਰੇ।'
ਅੰਮਾਂ ਨੀ! ਅਜ ਫੇਰ ਸਜਨ ਨੇ
ਸਾਨੂੰ ਫੇਰ ਨੀ ਟੁੰਬ ਜਗਾਇਆ।
ਅਰਸ਼ਾਂ ਅਕਾਸ਼ਾਂ ਤੋਂ ਵਿਨ੍ਹ ਵਿਨ੍ਹੇਂਦਾ
ਉਹਦਾ ਪ੍ਰੇਮ ਸੰਦੇਸਾ ਆਇਆ।
ਕਰ ਸ਼ਿੰਗਾਰ ਸਿਰ ਗੁੰਦ ਦੇ ਮੇਰਾ
ਮੇਰੇ ਹੱਥਾਂ ਨੂੰ ਮਹਿੰਦੀ ਲਾਈ।
ਰੂਪ ਦੀ ਰੱਤੀ ਚਾੜ੍ਹਦੇ ਮੈਨੂੰ
ਮੈਨੂੰ ਸੁਹਣਾ ਲਵੇ ਗਲ ਲਾਈ।

ਛੱਡ ਨੀ ਅੰਮੀਏਂ ! ਮੋਹ ਮੁਹਾਬੇ
ਹੁਣ ਸ਼ਹੁ ਦੀ ਸ਼ਹੁ ਦੀ ਹੋਵਾਂ ।
ਨਿਰੀ ਨਿਰੀ ਉਸ ਮਾਹੀ ਦੀ ਹੋਵਾਂ
ਮੈਂ ਉਸੇ ਦੇ ਪਜਾਰ ਪ੍ਰੋਵਾਂ ।
ਹਾਇ ! ਸਵਾਂ ਨ ਮੈਂ ਗ਼ਾਫ਼ਲ ਹੋ ਕੇ,
ਸਾਨੂੰ ਲੋਰੀ ਦਈਂ ਨ ਤੂੰ ਮਾਏ !
ਸਦਾ ਜਗੇਂਦੇ ਦੇ ਸਦ-ਰੰਗ-ਰੱਤੀ
ਰਹਾਂ ਸੁਹਣੇ ਦੇ ਅੰਕ ਸਮਾਏ !
ਟੁੰਬ ਕਲੇਜਾ ਵਲੂੰਧਰਨ ਵਾਲੀ
ਸਾਨੂੰ ਸੱਦ ਸੁਣੇਂਦੀਆਂ ਮਾਏ !
ਕੰਨ ਸੁਣੀਵਣ ਵਾਲੀ ਨ ਸੱਦ ਏ
ਇਹ ਤਾਂ ਪ੍ਰੇਮ ਸੰਦੇਸੜਾ ਮਾਏ !
ਸੋਨਤ ਏ ਖਿਚਣ ਕਲੇਜਿਆਂ ਵਾਲੀ
ਉਸ ਪਜਾਰੇ ਦੇ ਅੰਕ ਮਿਲਾਏ !
ਫ਼ਰਸ਼ਾਂ ਤੇ ਬੈਠਿਆਂ ਅਰਸ਼ਾਂ ਦੇ ਝੂਟੇ
ਇਹ ਸੱਦ ਝੁਟਾਂਦੀ ਆ ਮਾਏ !

* * *

# ਕੰਤ ਮਹੇਲੀ (ਬਾਰਾਂਮਾਹ)

## ਚੇਤ

ਚੜ੍ਹ ਪਿਆ ਚੇਤਰ ਸੁਹਾਵਾ
ਮਿਠੀਆਂ ਵਗਣ ਹਵਾਈਂ,
ਬਾਗ਼ੀਂ ਖਿੜੀਆਂ ਬਹਾਰਾਂ,
ਖੁਸ਼ੀਆਂ ਡੁਲ੍ਹ ਡੁਲ੍ਹ ਪਈਆਂ।

ਕੰਤੇ ਆਣ ਸੁਣਾਈ
ਕੋਈ ਕੂਚ ਤਿਆਰੀ,
ਉਡ ਗਏ ਹੱਥਾਂ ਦੇ ਤੋਤੇ,
ਦਿਲ ਦੀਆਂ ਦਿਲ ਵਿਚ ਰਹੀਆਂ ।

ਹਾਏ ! ਚੇਤਰ ਮਹੀਨੇ
ਕੰਤੇ ਕੀਤੀ ਤਿਆਰੀ;
ਲੀਤੇ ਤਰਲੇ ਬਥੇਰੇ
ਪੇਸ਼ ਕੋਈ ਨ ਗਈਆ।

ਚੜ੍ਹ ਪਯਾ ਘੋੜੇ ਤੇ ਮਾਹੀ
ਬਣਕੇ ਢੋਲ ਸਿਪਾਹੀ,
ਤੁਰ ਗਯਾ ਦੂਰ ਮੁਹੀਮੀਂ,
ਮੈਂ ਵਿਚ ਡੋਬਾਂ ਦੇ ਪਈਆਂ।

## ਵੈਸਾਖ

ਰੋਂਦਿਆਂ ਆ ਗਈ ਵਿਸਾਖੀ
ਸਾਨੂੰ ਚਾਉ ਨ ਕੋਈ,
ਘਰ ਘਰ ਸੌਰੇ ਤੇ ਮੰਡੇ,
ਚੂਲ੍ਹੈ ਅੱਗ ਨ ਪਈਆ।

### ਜੇਠ

ਚੜ੍ਹ ਪਿਆ ਜੇਠ, ਵੇ ਕੰਤਾ !
ਤਪੀਆਂ ਕੋਆਂ ਤੇ ਵਾਵਾਂ
ਅੰਦਰ ਧੁਖਦਾ ਵਿਛੋੜੇ
ਛੋਜੇ ਲੁਛ ਲੁਛ ਰਹੀਆਂ ।

ਲੋਆਂ ਮੈਨੂੰ ਜਾ ਘੱਲੀਂ,
ਜੇਠਾ ! ਅਰਜ਼ਾਂ ਹਾਂ ਕਰਦੀ,
ਤੱਤੀ ਵਾਉ ਦਾ ਝੋਲਾ
ਲੱਗੇ ਸਾਂਈ ਨ ਦੇਹੀਆਂ ।

### ਹਾੜ

ਚੜ੍ਹਿਆ ਹਾੜ੍ਹੋਂ ਮਹੀਨਾ,
ਬਾਰਾਂ ਭੱਠ ਤਪੌਂਦੇ,
ਲੋਂਦੇ ਕਾਵਾਂ ਤੇ ਚਿੜੀਆਂ,
ਮੈਂ ਵਧ ਸਹਿਕਦੀ ਪਈਆਂ ।

ਹਿਕ ਦੁਖ ਅਪਣਾ ਵਿਛੋੜਾ,
ਦੂਜੇ ਮਾਹੀ ਦੀ ਚਿੰਤਾ,
ਘੁੱਟ ਸਬਰਾਂ ਦੇ ਪੀ ਪੀ
ਵਿਚ ਹਾਵਿਆਂ ਦੇ ਪਈਆਂ ।

ਤੇਰੇ ਵੀਰਾਂ ਤੇ ਛਾੜੇ
ਜਦੋਂ ਜਾਂਦੇ ਨੀ ਧੱਪੇ,
ਤੈਨੂੰ ਤੁਰਦਿਆਂ ਨੂੰ ਛਤਰੀ
ਕਾਹਨੂੰ ਲੈ ਮੈਂ ਨ ਦਈਆ !

ਸੂਰਜ ! ਤਪੀਓ ਨ ਓਥੇ
ਜਿੱਥੇ ਪੀਆ ਗਿਆ ਵੇ !
ਲੂਓ ! ਠੰਢੀਆਂ ਹੋ ਵਗਣਾ
ਜਿਥੇ ਜਿੰਦੀ ਮੈਂ ਗਈਆਂ !

ਛਾਇਆ ਮਿਹਰਾਂ ਦੀ ਪਾਈਂ,
ਮੇਰੇ ਸੁਹਣਿਆ ਰੱਬਾ !
'ਮਾਹੀ-ਦੇਸ਼' ਜੋ ਗਰਮੀ
ਪੈਂਦੀ ਲੈ ਲੈ ਕੇ ਝਈਆਂ।

**ਸਾਵਣ**

ਚੜ੍ਹਿਆ ਸਾਵਣ ਮਹੀਨਾ
ਸਹੀਆਂ ਪੀਂਘਾਂ ਨੇ ਪਾਈਆਂ।
ਸੂਲਾਂ ਵੱਜਣ ਕਲੇਜੇ
ਝਿੱਕੀ ਮੰਜੀ ਤੇ ਪਈਆਂ।

ਸਹੀਆਂ ਟੁੰਬਦੀਆਂ ਆ ਆ
'ਉਠ ਨੀ ਸਾਵੇਂ ਨੀ ਆਏ';
ਅਨੀਓ ! ਮਾਹੀ ਵਿਹੂਣੀ,
ਦੁੱਖਾਂ ਮਾਰ ਮੁਕਈਆਂ।

ਟੁਰ ਗਿਆ ਦੇਸ ਬਿਦੇਸੀਂ
ਛੱਡ ਕੇ ਹਾਇ ਇਕੱਲੀ ;
ਰੋ ਰੋ ਹੋਈ ਹਾਂ ਝੱਲੀ
ਜੀਉਂਦੀ ਕਾਹਨੂੰ ਹਾਂ ਰਹੀਆਂ।

**ਭਾਦਰੋਂ**

ਆ ਗਿਆ ਭਾਦੋਂ ਮਹੀਨਾ
ਰਾਤਾਂ ਕਾਲੀਆਂ ਆਈਆਂ,
ਉਠਦੇ ਬੱਦਲ ਬੀ ਕਾਲੇ,
ਕੜਕਾਂ ਬਿਜਲੀ ਦੀਆਂ ਪਈਆਂ।

ਤੈਨੂੰ ਸਾਂਈਂ ਦੀਆਂ ਰੱਖਾਂ,
ਜਿਥੇ ਹੋਵੇਂ ਤੂੰ ਕੰਤਾ !
ਹਣ ਪਰ ਮੋੜ ਮੁਹਾੜਾਂ
ਮਾਰ ਦਰਦਾਂ ਨੇ ਲਈਆਂ।

## ਅੱਸੂ

ਚੜ੍ਹਿਆ ਅੱਸੂ ਮਹੀਨਾ
ਰਾਤਾਂ ਠਰਦੀਆਂ ਜਾਵਣ,
ਧੁੱਪਾਂ ਡਾਢੀਆਂ ਦਿਨ ਨੂੰ;
ਤੇਰੇ ਫ਼ਿਕਰੀਂ ਮੈਂ ਪਈਆਂ।

ਝੇੜ੍ਹੇ ਦੇਸੀਂ ਮੈਂ ਮਾਹੀ
ਸਾਲਾ ਧੁੱਪਾਂ ਨਾ ਪਾਵੀਂ!
ਮਾਹੀਆ! ਮੋੜ ਲੈ ਵਾਗਾਂ,
ਸਾਰੀ ਸਦਕੇ ਹੋ ਰਹੀਆਂ।

ਆਜਾ ਆਜਾ ਵੇ ਕੰਤਾ!
ਆ ਕੇ ਦੇਖ ਪਿਆਰੀ
ਤੇਰੇ ਗ਼ਮ ਨੇ ਨਿਚੋੜੀ
ਰੱਤੀ ਰੱਤ ਨ ਰਹੀਆਂ।

## ਕੱਤਕ

ਚੜ੍ਹਿਆ ਕੱਤਕ ਮਹੀਨਾ
ਘਰ ਘਰ ਜਗਦੇ ਨੇ ਦੀਵੇ;
ਰੋ ਰ ਭਿਜਦੀ ਏ ਅੰਗੀ
ਤਾਨ੍ਹੇ ਦੇਂਦੀਆਂ ਸਹੀਆਂ:

'ਤੇਰਾ ਕੰਤ ਅਨੋਖਾ
'ਨੀ ਪਰਦੇਸ ਗਿਆ ਈ!
'ਕਈਆਂ ਹੋਰਾਂ ਦੇ ਗਏ ਨੇ
'ਖੇਡਣ ਸਾਰੀਆਂ ਪਈਆਂ।'

ਕਿਸ ਨੂੰ ਆਖ ਸੁਣਾਵਾਂ,
ਮੇਰੀ ਪ੍ਰੀਤਿ ਅਵੱਲੀ,

ਵਿੱਛੜ ਜੀਉ ਹੀ ਨ ਸੱਕਾਂ,
ਦਿੱਸਦੀ ਜਿਉਂਦੀ ਕਿਉਂ ਪਈਆਂ।

ਸੁਹਣੀ ਰੁੱਤ ਗੁਲਾਬੀ
ਖਾਵਣ ਪੀਵਣ ਹੰਢਾਵਣ
ਭਾਵੇਂ ਸਭ ਕੁਝ ਚੰਗੇਰਾ
ਮਾਣਨ ਸਾਰੀਆਂ ਸਹੀਆਂ।

ਮੈਨੂੰ ਭਾਵੇਂ ਨ ਮੂਲੋਂ
ਬਾਝੋਂ ਕੰਤ ਪਿਆਰੇ,
ਖਿੱਚਾਂ ਪੈਣ ਅਗੰਮੀ,
ਹੂਲਾਂ ਹੌਲਾਂ ਖਾ ਲਈਆਂ।

## ਮੱਘਰ

ਰੋਂਦਿਆਂ ਮੱਘਰ ਆ ਪਹੁੰਚਾ,
ਰੁੱਤਾਂ ਠੰਢੀਆਂ ਆਈਆਂ,
ਭੂਏ ਲੇਫ ਤੁਲਾਈਆਂ
ਕੰਤਾਂ ਵਾਲੀਆਂ ਸਹੀਆਂ।

ਢੱਠੀ ਕੂੰਜ ਜਿਉਂ ਡਾਰੋਂ
ਆਪਣੇ ਕੰਤੋਂ ਵਿਛੁੰਨੀ
ਲੁੱਛਾਂ ਤੜਫਾਂ ਤੇ ਲੁੱਛਾਂ
ਕੂਕਾਂ ਕੂਕ ਕੁਰਲਈਆਂ।

## ਪੋਹ

ਆਇਆ ਪੋਹ ਦਾ ਮਹੀਨਾ,
ਰੋ ਰੋ ਭਿੱਜੇ ਨੀ ਭੋਛਣ।
ਪਾਲਾ ਭੰਨਦਾ ਏ ਹੱਡ ਹੁਣ
ਜਿੰਦਾਂ ਕੁਸਦੀਆਂ ਪਈਆਂ।

ਕੇਹੜੇ ਦੇਸ ਗਿਓਂ ਵੇ !
ਛਡ ਕੇ ਹਇ ਇਕੱਲੀ !
ਆਪੂੰ ਕੀਹ ਪਿਆ ਕਰਨੈਂ ?
ਕੋਈ ਸਾਰ ਨਾ ਪਈਆ ।

ਪੋਹ ਦੀਆਂ ਬੀਤਣ ਨ ਰਾਤਾਂ
ਲੰਮੀਆਂ ਪੰਧ ਪਹਾੜੀਂ,
ਦਿੱਸਣ ਚੰਦ ਨ 'ਤਾਰੇ,
ਡਰ ਡਰ ਉਠਦੀ ਹਾਂ ਪਈਆਂ ।

ਸਹੀਆਂ ਸੱਦਣੇ ਆਈਆਂ :—
'ਚਲ ਨੀ ਲੋਹੀ ਵਿਖਾਈਏ
'ਗੰਨੇ ਵੇਖ ਨੀ ਚਲਦੇ
'ਠਾਹ ਠਾਹ ਗੋਲੀ ਦੀ ਠਹੀਆਂ ।

'ਪਾਲਾ ਮਾਰ ਮੁਕਾਈਏ
'ਪੋਹ ਨੂੰ ਖੋਹ ਕੇ ਭਜਾਈਏ
'ਸਾਰੇ ਫੂਕ ਕੇ ਚਰਖੇ
'ਨਿੱਘਾਂ ਮੋੜ ਲਿਆਈਆਂ ।'

ਕੰਤ ! ਤੇਰੇ ਬਿਨਾ ਹੈ
ਸੁੰਞਾ ਵੇਹੜਾ ਤੇ ਖੇੜਾ,
ਹੋਇਆ ਦੇਸ਼ ਬਿਗਾਨਾ,
ਵਿਛੜੀ ਵਿਲਪਦੀ ਪਈਆਂ ।

ਹਾਏ, ਕੰਤਾ ਪਿਆਰੇ !
ਮੈਂ ਬਿਨ ਤੈਨੂੰ, ਮੈਂ ਸਾਈਆਂ !
ਕਦੇ ਓਦਰ ਉਦਾਸੀ
ਦੱਸ ਪਈਆ ਨ ਪਈਆ ?

### ਮਾਘ

ਚੜ੍ਹ ਪਿਆ ਮਾਘੋਂ ਮਹੀਨਾ
ਸੁੱਕੇ ਨੈਣ ਨ ਸਾਡੇ
ਬੱਦਲ ਭਰਿਆ ਦੇ ਵਾਂਙੂ
ਅੱਖਾਂ ਭਰੀਆਂ ਹੀ ਰਹੀਆਂ।

ਝਾੜੇ ਪਾਲੇ ਨੇ ਖੰਭ ਨੇ
ਰੁੱਤਾਂ ਨ੍ਹਾਵਣ ਦੀ ਆਈਆਂ
ਬੇਲਾਂ ਬੂਟਯਾਂ ਦੀਆਂ ਅੱਖਾਂ
ਹਣ ਤਾਂ ਭਰ ਭਰ ਆਈਆਂ,

ਐਪਰ ਹੋਇਆ 'ਵਿਛੋੜਾ'
ਸਾਡਾ ਅੱਖੀਂ ਨ ਭਰਕੇ,
ਨੈਣ ਸੁਕਦੇ ਨ ਸਾਡੇ
ਰੋਂਦੀ ਥੁੱਕੀਂ ਹਾਂ ਰਹੀਆਂ।

ਸੁਕ ਸੁਕ ਹੋਈ ਹਾਂ ਤੀਲਾ,
ਆ ਕੇ ਵੇਖ ਖਾਂ ਕੰਤਾ!
ਤੇਰੇ ਬਾਝੋਂ ਪਿਆਰੇ!
ਹੁਣ ਤਾਂ ਮੁੱਕੀ ਹੀ ਪਈਆਂ।

ਆ ਕੇ ਵੇਖ ਖਾਂ ਬੂਟਾ
ਛਡ ਗੁਲਾਬ ਗਿਓਂ ਵੇ,
ਰਹਿ ਗਈ ਸੁੱਕੀ ਏ ਡਾਲੀ
ਸਾਰੀ ਝੰਬੀ ਮੈਂ ਪਈਆਂ।

### ਫੱਗਣ

ਰੁੱਤ ਫਿਰ ਪਈ ਸੁਹਾਵੀ,
ਪਹੁੰਚ ਬਸੰਤ ਪਿਆ ਵੇ

ਆ ਗਿਆ ਫੱਗਣ ਮਹੀਨਾ
ਪੀਲੀ ਹੋਈ ਮੈਂ ਪਈਆਂ।

ਸਹੀਆਂ ਫਾਗ ਰਚਾਏ
ਸਾਨੂੰ ਸੱਦਣੇ ਆਈਆਂ
ਮੇਹਣੇ ਦੇਂਦੀਆਂ ਤਾਨ੍ਹੇ
ਨਾਲੇ ਲਾਡ ਲਡਾਈਆਂ।

'ਉਠਕੇ' ਚਲ ਪਉ ਖਾਂ ਭੈਣੀ !
'ਦੇਖਣ ਕਾਣ ਹੀ ਟੁਰ ਪਉ,
'ਭਲਾ ਦਿਲ ਪਰਚੀਵੀ
'ਧਜਾਨ ਹੋਰ ਥੇ ਪਈਆਂ।'

ਹਾਇ ਕੰਤ ਪਿਆਰੇ !
ਹਾਇ ਜਿੰਦ ਦੀਏ ਜਿੰਦੇ !
ਹਾਇ ਕਿੱਥੇ ਗਿਆ ਏਂ ?
ਕੋਈ ਦੱਸ ਨ ਪਈਆ।

ਫਗਣ ਬੀਤਣ ਤੇ ਆਇਆ
ਸਾਈਂ ਸੋਇ ਨ ਆਈ ;
ਸੱਥਰ ਲੱਥੀਆਂ, ਸਾਈਆਂ !
ਸੱਥਰ ਹੋਈ ਮੈਂ ਪਈਆਂ।

ਹੋਸ਼ ਚੱਲੀਊ, ਸਾਈਆਂ !
ਤੇਰੇ ਮਗਰੇ ਹੀ ਢੂੰਡਣ
ਸੱਥਰ ਲਥੀਆਂ ਸਾਈਆਂ !
ਸਥਰ ਹੋਈ ਮੈਂ ਪਈਆਂ !

## ਫੱਗਣ ਦਾ ਅੰਤ

ਬੈਠਾ ਕੌਣ ਸਿਰ੍ਹਾਣੇ
ਹੱਥ ਮੱਥੇ ਤੇ ਧਰਿਆ
ਜਿੰਦ ਰੁਮਕੇ ਏ ਲਾਂਦਾ,
ਜੀਉ ਜੀਉ ਰੱਬਾ ਮੈਂ ਪਈਆਂ।

ਝੁਕ ਝੁਕ ਕੌਣ ਏ ਵੇਂਹਦਾ ?
ਏਹ ਤਾਂ ਨੈਣ ਪਿਆਰੇ,
ਇਹ ਤਾਂ ਮਾਹੀ ਦੀਆਂ ਝਾਤਾਂ,
ਝਾਤਾਂ ਮਾਹੀ ਦੀਆਂ ਪਈਆਂ।

ਆਹੋ ਆਹੋ ਨੀ ਸਹੀਓ !
ਆ ਗਿਆ ਮਾਹੀ ਨੀ ਮੇਰਾ।
ਤੇਰੇ ਬਾਝੋਂ ਮੈਂ ਮਾਹੀ !
ਮੈਂ ਤਾਂ ਮੈਂ ਹੀ ਨ ਰਹੀਆਂ।

* * *

## ਜੀਉ ਆਇਆਂ ਨੂੰ

ਲੁਕੇ ਰਹੇ ਹੋ ਬਦਲਾਂ ਉਹਲੇ
ਦਿਨ ਕਿੰਨਿਆਂ ਤੋਂ ਸੋਹਣੇ ਸੂਰ !
ਜਿਕਦੀ ਵਿੱਚ ਉਡੀਕਾਂ, ਤਰਸਾਂ,
ਕਿਵੇਂ ਮਿਲੇ ਮੁੜ ਤੇਰਾ ਨੂਰ।
ਆਪੇ ਅਜ ਉਦੇ ਹੋ ਆਏ,
ਜੀ ਆਇਆਂ ਨੂੰ, ਜਮ ਜਮ ਆਉ !
ਦਰਸ਼ਨ ਤੇਰੇ ਚਾਉ ਚੜ੍ਹ ਰਿਹਾ;
ਧਰਤਿ ਅਕਾਸ਼ ਨੂਰ ਭਰਪੂਰ।

* * *

## ਸਦਕੇ ਤੇਰੀ ਜਾਦੂਗਰੀ ਦੇ

ਮੇਰੇ ਅੰਦਰ, ਧੁਰ ਅੰਦਰ, ਧੁਰ ਅੰਦਰ ਦੇ
ਕਿਸੇ ਉਹਲੇ ਲੁਕੇ ਮੇਰੇ ਪ੍ਰੀਤਮ !
ਹਾਂ,
ਟੁੰਬਨੇ ਓ ਆਪਣੀਆਂ ਸੰਗੀਤਕ ਟੁੰਬਾਂ ਨਾਲ,
ਜਗਾ ਦੇਨੇ ਓ ਤਰਬਾਂ ਤਾਰਾਂ.
ਅੰਦਰਲੇ ਦੀਆਂ,
ਗਾਉਂਦੀਆਂ ਹਨ ਉਹ ਗੀਤ
——ਤੁਸਾਂ ਜੀ ਦੇ ਬਿਰਹੇ, ਤੁਸਾਂ ਜੀ ਦੇ ਮਿਲਨ ਦੇ ਤਰਾਨੇ—
ਜੋ ਕਰਦੇ ਹਨ ਜਾਦੂਗਰੀ ਮੇਰੇ ਹੀ ਉੱਤੇ।
ਮੇਰੀ ਮੈਂ ਥਿਰ ਥਿਰ ਤੱਕਦੀ
ਰਹਿ ਜਾਨੀ ਏ ਕੰਬਦੀ ਤੇ ਥਰਰਾਂਦੀ।

...        ...        ...

ਨੀਂਦ, ਹਾਂ ਖੱਸ ਲਿਜਾਂਦੇ ਹੋ ਮੇਰੀ ਨੀਂਦ।
ਜਾਗ, ਹਾਂ ਲਰਜ਼ਦੀ ਹੈ ਮੇਰੀ ਜਾਗ,
ਜਿਵੇਂ ਲਰਜ਼ਦੀ ਏ ਤਿੱਲੇ ਦੀ ਤਾਰ
ਮੁੰਦਰੀ ਦੇ ਪੱਲੇ ਨਾਲ ਪਲਮਦੀ !

...        ...        ...

ਆਹ ਪ੍ਰੀਤਮ !
ਦਿੱਸਣ ਦੇ ਉਹਲੇ ਲੁਕੇ ਪ੍ਰੀਤਮ !
ਕੋਲ ਕੋਲ ਪਰ ਦੂਰ ਦੂਰ,
ਦੂਰ ਦੂਰ ਪਰ ਕੋਲ ਕੋਲ,
ਸਦਕੇ ਤੇਰੀ ਜਾਦੂਗਰੀ ਦੇ।

...        ...        ...

ਰਸਨਾ ! ਚੁਪ !
ਹਾਂ ਕੰਬਦੀ ਥਰਕਦੀ ਰਸਨਾ ਚੁਪ।
ਸਖੀਏ !
ਏਥੇ ਬੋਲਣ ਦੀ ਨਹੀਂ ਜਾਅ।

* * *

## ਵਡਮੁੱਲੀ ਦਾਤ

ਕਿਸੇ ਦੱਸਿਆ ।
ਆਏ ਨੇ ਤੇਰੇ ਰਾਜਨ ਅੱਜ,

ਗਏ ਨੇ ਮੰਦਰ ।
ਮਗਰੇ ਕੀਤੀ ਮੈਂ ਧਾਈ ।
ਅਜੇ ਪਹੁਤੀ **ਸਾਂ** ਅੱਡੇ
ਕਿ ਕੰਨੀ ਪੈ ਗਈ ਝੁਨਕਾਰ
ਘੁੰਗਰੂ ਝੁਨਕਾਰ ਰਥ-ਘੋੜਿਆਂ ਦੇ ਗਲੇ ਦੀ !
ਟਕ ਬੰਨ੍ਹ ਕੇ ਖਲੀ ਮੈਂ ਰਾਹ ਦੇ ਉੱਤੇ,—
ਦਰਸ਼ਨ ਮਿਲਣਗੇ, ਹੋਣਗੇ ਦੀਦਾਰ ।
ਤੱਕਦੇ ਹੋਣਗੇ ਸਾਂਈਆਂ ਜੀ ਰਥ ਤੋਂ ਬਾਰ੍ਹ
ਨਜ਼ਰਾਂ ਸਵੱਲੀਆਂ ਦੇ ਨਾਲ-ਇਕ ਵਾਰ ।

... ...

ਰਥ ਆ ਗਿਆ ਸੋਚਣ ਦੇ ਨਾਲ,
ਦਿੱਸ ਪਏ ਸੁਹਣੇ ਦੀਦਾਰ ;
"ਸਾਂਈਆਂ ਜੀਓ !"
ਹਾਂ ਦਿੱਸ ਪਏ ਦੀਦਾਰ ।

... ...

ਪਰ ਲੈ ਗਏ ਰਥ ਨੂੰ ਉਡੰਦੇ
ਹਵਾ ਨਾਲ ਗੱਲਾਂ ਕਰਨ ਵਾਲੇ ਘੋੜੇ
ਪਲੋ ਪਲੀ ਵਿਚਕਾਰ ।
ਹਾਂ, ਪੈ ਗਈਆਂ ਲੀਹਾਂ ਸੜਕ ਦੀ ਧੂੜੀ ਵਿਚਕਾਰ ।
ਸੋ ਧੂੜੀ ਵਿਚ ਲੀਹਾਂ ਦੇ ਪਾਸ
ਮੈਂ ਪੱਬਾਂ ਦੇ ਭਾਰ

ਹਾਂ, ਪੱਬਾਂ ਦੇ ਭਾਰ
ਬਹਿਕੇ
ਚਾਈ ਧੂੜੀ ਸੱਜੇ ਹੱਥ ਨਾਲ
ਲਾਈ ਮੱਥੇ ਤੇ, ਹਾਂ
ਚੜ੍ਹਾਈ ਮੱਥੇ ਤੇ ਸੁਹਣੀ ਰਵਾਲ।
ਆਖਾਂ ; ਮਨਾਂ ! ਕਰ ਵੀਚਾਰ
ਇਹ ਬੀ ਹਈਂ ਦਾਤ--

ਭਰ ਭਰ ਆਉਂਦੇ ਸਨ ਨੈਣ,
ਧੂੜੀ ਮੱਥੇ ਨੂੰ ਚੰਮੜੇ;
ਕਰਦੀ ਰਸਨਾ ਪੁਕਾਰ :
ਏ ਵਡ ਮੁੱਲਵੀਂ ਦਾਤ।
ਹਾਂ, ਹਈ ਕਰ ਮਾਤ
ਮਿਲਣੀ ਧੂੜੀ ਦੀ ਦਾਤ
ਨਾਲ ਦਰਸ਼ਨ ਦੀ ਝਾਤ,
ਏ ਵੱਡਮੁੱਲਵੀਂ ਦਾਤ,
ਏ ਵੱਡਮੁੱਲਵੀਂ ਦਾਤ!

* * *

## ਵਾਂਸ ਦੀ ਟੋਰੀ

ਜਦੋਂ ਗਾਂਦੀ ਹਾਂ ਸਾਂਈਆਂ! ਤੈਂ ਗੀਤ
ਤਦੋਂ ਵੱਸਨੀ ਆਂ ਵਿੱਚ ਹਜ਼ੂਰੀ,
ਗਾਇਬ ਹੋ ਜਾਏ ਜਦੋਂ ਹਜ਼ੂਰੀ
ਤਦੋਂ ਆਂਦੀ ਏ ਬੰਦੀ ਨੂੰ ਸੁਝ:—
ਤੁਸੀਂ, ਹਾਂ ਤੁਸੀਂ ਸਾਓ ਗਾਵਿਆਂ ਗੀਤ,
ਮੈਂ ਸਾਂ ਵਾਂਸ ਦੀ ਟੋਰੀ, ਬੇ ਜਾਨ,
ਭਰੀ ਹੋਈ ਸਾਂ ਛੇਕਾਂ ਦੇ ਨਾਲ।
ਤੁਸੀਂ ਭਰਦੇ ਹੋ ਗੀਤਾਂ ਦੇ ਨਾਲ,
ਮੈਂ ਵਾਂਸ ਦੀ ਟੋਰੀ ਨੂੰ ਆਪ
ਪਲਕੀਂ ਕਰਦੇ ਹੋ ਆਕੇ ਨਿਹਾਲ।

* * *

## ਹਜ਼ੂਰੀ

ਸਹੀਓ ਨੀ ਸ਼ਹੁ ਆਪ ਨ ਆਯਾ,
ਪਰ ਉਸ ਨੇ ਨਿਜ ਘੱਲ ਹਜ਼ੂਰੀ
ਕਰ ਲਿਆ ਹਾਜ਼ਰ ਸਾਨੂੰ ਆਪ,
ਮਲੋ ਮੱਲੀ, ਜ਼ੋਰੋ ਜ਼ੋਰੀ
ਕਰ ਲਿਆ ਹਾਜ਼ਰ ਵਿਚ ਹਜ਼ੂਰ--
ਕੋਲੋ ਕੋਲ ਤੇ ਨਾਲੋ ਨਾਲ,
ਦੂਰੀ ਸੱਟੀ ਦੂਰ ਨਿਕਾਲ,
ਸਾਂਈਆਂ ਜੀ ਦਾ ਤੱਕ ਕਮਾਲ
ਦੂਰੀ ਸੱਟੀ ਦੂਰ ਨਿਕਾਲ।

* * *

## ਸਾਂਈਆਂ ਦਾ ਦੇਸ਼

ਅਵੇ ਕਿੰਗ ਵਜਾਂਦਿਆ ਜੋਗੀਆ !
ਪਿਆ ਗਾਨਾਂ ਏ ਬਿਰਹੋਂ ਦੇ ਗੀਤ,
ਪਿਆ ਫਿਰਨੈਂ ਤੂੰ ਬਾਉਲਿਆਂ ਵਾਂਗ ?
ਕੀ ਪਿੱਛਾ ਤੇਰਾ 'ਮੈਂ-ਪੀਆ' ਦੇ ਦੇਸ਼ ?
ਜੇ ਪੀਆ ਦਾ ਦੇਸ਼ ਤਦ ਦੱਸ ਸੰਦੇਸ਼,
ਕੋਈ ਪੀਆ ਦੀ ਸੱਦ ਸੁਣਾ,
ਦੱਸ ਕਿਤਨੀ ਏ ਦੂਰ
ਮੇਰੇ ਸਾਂਈਆਂ ਦਾ ਦੇਸ਼ ?

ਜੋਗੀ-ਪਿੱਛਾ ਸਾਂਈਆਂ ਦਾ ਦੇਸ਼ ;
ਤੂੰ ਸੁਣ ਮੁਟਿਆਰੇ !
ਪਿੱਛਾ ਸਾਂਈਆਂ ਦਾ ਦੇਸ਼ ;
ਮੇਰੇ ਸਾਂਈਆਂ ਦਾ ਦੇਸ਼ ।
ਟੁਰਿਆ ਦੇਖਣ ਸਾਂ ਦੁਨੀਆਂ
ਮੈਂ ਤਾਂ ਕਰਨੇ ਨੂੰ ਸੈਰ,
ਭੁੱਲ ਗਿਆ ਹਾਂ ਰਾਹ ਸੁਦੇਸ਼।
ਦੂਰ ਪਜਾਰੇ ਦਾ ਦੇਸ਼।
ਕੋਈ ਲੱਭਦਾ ਹਾਂ ਰਾਹ ਨਿਸ਼ਾਨ,
ਫਿਰਦਾ ਦੇਸ਼, ਬਦੇਸ਼, ਪਰਦੇਸ਼,
ਫਿਰਦਾ ਸ਼ਹਿਰ, ਗਿਰਾਂ ਤੇ ਗਲੀਆਂ,
ਫਿਰਦਾ ਜੰਗਲ, ਬੇਲੇ ਹਮੇਸ਼।
ਕਿਤੋਂ ਲੱਭਦਾ ਨਹੀਂ ਹੈ ਰਾਹ
ਮੇਰੇ ਸਾਂਈਆਂ ਦਾ ਦੇਸ਼,
ਤੇਰੇ ਸਾਂਈਆਂ ਦਾ ਦੇਸ਼।

ਲਾਰ-ਤੂੰ ਫਿਰ ਕਿੰਗ ਵਜਾ,
ਮੈਂ ਤਦ ਗਾਨੀ ਆਂ ਗੀਤ,
ਰਲ ਕੇ ਬਿਰਹੋਂ ਦੇ ਗੀਤ।
ਕੱਲ ਪਿਆ ਆਖਦਾ ਸੀ ਇਕ ਸੰਤ।
"ਉਸ ਦੇ ਕੰਨ ਸੰਗੀਤ"।'
ਹਾਂ, ਸਾਂਈਆਂ ਦੇ ਕੰਨ ਸੰਗੀਤ।
ਆ ਹੁਣ ਗਾਵੀਏ ਗੀਤ,
ਉਸ ਦੀ ਮਹਿਮਾਂ ਦੇ ਗੀਤ;
ਉਸ ਦੇ ਬਿਰਹੋਂ ਦੇ ਗੀਤ।

* * *

## ਛਿਨ

ਸਖੀਏ ਨੀ! ਸੁਣ ਕੰਨ ਲਗਾਇ:—
ਮੇਰੇ ਜਾਗਣ ਤੇ ਸੌਣ ਵਿਚਾਲਿ
ਇਕ ਛਿਨ ਹੈ ਬੜੀ ਅਜੀਬ,
'ਰਸ ਬੂੰਦ' ਲੁਕਾ ਹੈ ਰੱਖੀ
ਉਸ ਛਿਨ ਦੇ ਮੂੰਹ ਵਿਚਾਲ।
ਜਿਵੇਂ ਫੁੱਲਾਂ ਦੇ ਵਿਚ ਵਿਚਾਲ
ਬੂੰਦ ਸ਼ਹਤ ਦੀ ਹੁੰਦੀ ਹੈ ਰੱਖੀ।
ਉਸ ਛਿਨ ਮੈਂ ਛੂੰਹਦੀ ਹਾਂ ਦੁਆਰ—
ਸਾਂਈਆਂ ਜੀਉ ਦੀ ਸ਼ਾਯਦ ਮੁਹਾਠ।
ਓ ਹੋਸ਼ ਬਿਹੋਸ਼ੀ ਦੀ ਖਿਨ
ਪਕੜ ਸਕੀਏ ਕਿਵੇਂ ਨੀ ਭੈਣ!
ਕਰ ਸਕੀਏ ਆਪਣੇ ਅਧੀਨ।

* * *

## ਪ੍ਰੀਤ ਦਾ ਉਘਾੜ

ਮੇਰੇ ਸਾਂਈਆਂ !
ਤੇਰੇ ਗੀਤ ਗਾਵੇਂ
ਮੈਂ ਜਾਤਾ ਸੰਗੀਤਕ ਹਾਂ ।
ਤੇਰੇ ਛੰਤ ਪੜ੍ਹੇ
ਮੈਂ ਜਾਤਾ ਕਵੀ ਹਾਂ ।
ਲਾਡਾਂ ਪਜਾਰਾਂ ਨਾਲ ਵਾਜਾਂ ਮਾਰੀਆਂ
ਮੈਂ ਜਾਤਾ ਸਾਊ ਹਾਂ।
ਬਿਰਹੇ ਤੇ ਹਾਵੇ ਉਚਾਰੇ,
ਮੈਂ ਜਾਤਾ ਆਸ਼ਕ ਹਾਂ ।
ਕਦੇ ਕਦੇ ਕੋਈ ਟੁੱਕਰ ਪੈ ਗਿਆ
ਮੈਂ ਜਾਤਾ ਖ਼ਬਰੇ ਮਾਸ਼ੂਕ ਹੀ ਨ ਹੋਵਾਂ।
ਅੱਜ ਹਾਂ ਅੱਜ
ਸੋਝੀ ਆਈ ਕਿ ਮੈਂ ਅੰਦਰੇ
'ਮੰਗਾਂ' ਹੀ 'ਮੰਗਾਂ' ਹਨ ਤੇ
ਤੈਂ ਦਰ ਤੇ ਭੀਖਕ ਹਾਂ ।
ਹੋਣਾ ਭੀਖਕ ਤੇ ਬਣਨਾ ਪ੍ਰੇਮਾਰਤ ;
ਇਹ ਹੈ ਮੇਰੀ ਪ੍ਰੀਤ ਦਾ ਉਘਾੜ ।
ਬਹੁੜੀਂ ਸਾਂਈਆਂ ! ਮੇਰੇ ਸਾਂਈਆਂ !

* * *

## ਦੂਰ ਕਿਵ ਹੋਇ ਦੂਰੀ ?

ਜਦੋਂ ਪ੍ਰੀਤਮ ਸੀ ਦੂਰ
ਆਖਾਂ ਆ ਜਾਓ ਹਜ਼ੂਰ,
ਜਦੋਂ ਆ ਗਿਆ ਹਜ਼ੂਰ
ਤਦੋਂ ਰਹਿਨੀਆਂ ਦੂਰ ।

ਅਵੇ ਰਮਲੀਆ ਰਮਲ ਦੂੜਾ !
ਕੋਈ ਦੱਸ ਉਪਾਉ
ਦੂਰ ਕਿਵ ਹੋਇ ਦੂਰੀ,
ਕੀਕੂ ਰਹਾਂ ਮੈਂ ਹਜ਼ੂਰ ?

* * *

## ਕੇਰੂ ਪਹਾੜ

ਸਬਰਾਂ ਦੇ ਹੁਜਰੇ 'ਚ ਵਾਸਾ ਮਿਲਿਆ,
ਕੇਰੂ ਪਹਾੜ ਦੇ ਲਾਗੇ ।
ਪੱਥਰ ਤੇ ਪੱਥਰ ਆ ਹੁਜਰੇ ਤੇ ਪੈਂਦੇ,
ਕੜਕਣ ਤੇ ਦੇਵਣ ਧਮਾਕੇ ।
ਇੱਕ ਦੀ ਸੱਟ ਤੇ ਸੱਦ ਨ ਮੁਕਦੀ,
ਹੋਰ ਨਵੇਂ ਆ ਆ ਪੈਂਦੇ ।
ਬੰਦੀ ਤੁਸਾਡੀ ਦਾ ਵਿੱਤ ਨਿਤਾਣਾ,
ਜਾਣੋ ਤੁਸੀਂ ਸ਼ਹੁ ਜੀ ਆਪੇ ।

* * *

## ਸਾਂਈਆਂ ਦੀ ਸਾਰੀ

ਰੱਖੀ ਰਹੀ ਮੇਰੀ ਪੂਣ ਸਲਾਈ,
ਰੱਖੀ ਰਹੀ ਮੇਰੀ ਪੂਣ ਪਿਟਾਰੀ,
ਛੁਟਕ ਗਈ ਮੇਰੀ ਚਰਖੀ ਨੁਖੰਭੀ,
ਵਿਸਰ ਗਈ ਸਭੇ ਤ੍ਰਿਵਣ ਦੁਲਾਰੀ।
ਨੱਚਣ ਨ ਤ੍ਰੱਪਣ ਨ ਖੇਡਾਂ ਹਿ ਰਹੀਆਂ
ਸਾਂਈਆਂ ਨੇ ਸੈਨਤ ਜਦੋਂ ਆਣ ਮਾਰੀ।
ਨਜ਼ਰੀਂ ਪ੍ਰੋਤੋ ਸੁ ਕੁੰਡੀ ਜਿਉਂ ਮੱਛੀ
ਸਾਂਈਆਂ ਦੀ ਹੋਈ ਮੈਂ ਸਾਂਈਆਂ ਦੀ ਸਾਰੀ!

* * *

## ਪਿਆਰ ਤਰਬਾਂ

ਵੀਣਕਾਰਾ! ਆ ਵੀਣ ਵਜਾ
ਕੋਈ ਸੁੱਤੀਆਂ ਕਲਾਂ ਜਗਾ!
ਤੂੰ ਖਿਚ ਦੇ ਇਨ੍ਹਾਂ ਦੀਆਂ ਕਿੱਲੀਆਂ
ਤਰਬਾਂ ਪਿਆਰ ਦੀਆਂ ਪਈਆਂ ਢਿੱਲੀਆਂ।
ਅਵੇ
ਮੋਏ ਮਨੇ ਵਿਚ ਜਿੰਦੜੀ ਪਾ
ਕੋਈ ਦੇਇ ਅਲਾਂਬਾ ਲਗਾ।
ਕੋਈ ਛੇੜ ਦੇ ਪ੍ਰੇਮ ਦੀ ਰੀਤ ਵੇ,
ਦਿਲ ਚੀਰਵੇਂ ਗਾ ਕੁਈ ਗੀਤ ਵੇ,
ਲੜਾਵਾਂ ਮੋਤੀਆਂ ਦਾ ਭਰ ਥਾਲ ਵੇ!
ਤੇਰੀ ਝੋਲੀ ਕਰਾਂ ਮਾਲਾ ਮਾਲ ਵੇ!

* * *

## ਚਾਣ ਅਚੱਕਿਆਂ !

ਅਵੇ ਢੋਲੀਆ ਢੋਲ ਵਜਾਂਦਿਆ !
ਪੀਆ ਮਿਲਣ ਦੀ ਗਤ ਵਜਾ !
ਕੋਈ ਲਾ ਸ਼ਦਿਯਾਨੇ ਦੀ ਸੱਟ ਵੇ !
ਜੜ ਗ਼ਮਾਂ ਦੀ ਅੰਦਰੋਂ ਪੱਟ ਵੇ !
ਹੁਣ ਦੁਖੜੇ ਨਾ ਕੁਈ ਫੋਲ ਵੇ !
ਭਰ ਖੁਸ਼ੀ ਵਜੇ ਤੇਰਾ ਢੋਲ ਵੇ !
ਤੇਰੇ ਵੱਜਦਿਆਂ ਢੋਲ ਦਮੱਕਿਆ
ਸਾਈਂ ਆ ਜਾਏ ਚਾਣ ਅਚੱਕਿਆਂ,
ਤੇਰਾ ਭਰ ਦਿਆਂ ਸੱਖਣਾ ਝੋਲ ਵੇ !
'ਸਾਂਈਆਂ ਆ ਗਏ' ਬੋਲਦੇ ਬੋਲ ਵੇ !

* * *

## ਮੁੜ ਮੁੜ ਫੇਰੇ ਪਾਂਦੀ ਆਂ

ਜਿਉਂ 'ਸਾਗਰ ਦੀ ਲਹਿਰ' ਕਿਨਾਰਾ
ਚੁੰਮ ਚੁੰਮ ਮੁੜ ਮੁੜ ਜਾਂਦੀ ਆ,
ਤਿਉਂ ਮੈਂ 'ਯਾਦ ਤੇਰੀ ਦੀ ਦੇਹੁਲੀ'
ਚੁੰਮ ਚੁੰਮ ਮੁੜ ਮੁੜ ਜਾਂਦੀ ਆਂ।
ਅਕਦੇ ਤੁਸੀਂ ਨ ਅਕਦਾ ਸਾਹਿਲ
ਇਹ ਖੂਬੀ ਜਿੰਦ ਲਾਂਦੀ ਆ।
ਸਾਗਰ ਕੰਢਾ ਅਹੇ ਕੁਰਾੜਾ
ਚਰਨ ਤੁਸਾਂ ਪਰ ਕੂਲੇ ਹਨ,
ਸਹਿ ਜਾਂਦੇ ਹਨ ਚੁੰਮਣ ਮੇਰਾ
ਤਕ ਤਕ ਸਦਕੇ ਜਾਂਦੀ ਹਾਂ ;
ਸਹਿਨ ਸ਼ੀਲਤਾ ਦੇਖ ਤੁਸਾਂ ਦੀ
ਮੁੜ ਮੁੜ ਫੇਰੇ ਪਾਂਦੀ ਆਂ।

* * *

## ਤੇਰਾ ਆਸ਼ੀਆਨਾ

ਲਈ ਫਿਰਦੀ ਬਗ਼ੀਚੇ ਤੋਂ ਬਗ਼ੀਚੇ
ਸੀ ਕੁਦਰਤ ਪੁਛਦੀ "ਤੂੰ ਦੱਸ, ਬੁਲਬੁਲ !
"ਤੇਰੇ ਲਾਇਕ ਦਾ ਜੇ ਕੁਈ ਬਾਗ਼ ਹੋਵੇ ?
"ਜੇ ਹੋਵੇ ਤਾਂ ਮੈਂ ਕਰ ਦਿਆਂਗੀ
"ਤੇਰੇ ਇਕ ਆਸ਼ੀਆਨੇ ਦਾ ਟਿਕਾਣਾ।"
ਕਿਹਾ ਉਸ ਮੁਸਕਰਾ ਤੇ ਹੋ ਹਿਰਾਨੇ :
'ਮਿਰੇ ਲਾਇਕ ਦਾ ਕੀ ਹੈ' ਮੈਂ ਨਾ ਜਾਣਾ।
ਕਿ ਜਿਸ ਜਿਸ ਚਮਨ ਤੇ ਮੈਂ ਜੀ ਲਗਾਯਾ,
ਉਡਾਰੀ ਮਿਲ ਗਈ ਉਸ ਥਾਂ ਤੋਂ ਆਪੇ।
ਸੋ ਸੁਣ ਲੇ ਬੇਨਤੀ ਮੇਰੀ ਤੂੰ ਸਹੀਏ :
ਮਿਰੇ ਸਾਂਈਆਂ ਦੀ ਜਿਸ ਥਾਂ ਲਪਟ ਹੋਵੇ,
ਮਿਰੇ ਸਾਂਈਆਂ ਦਾ ਜਿਸ ਥਾਂ ਰੰਗ ਲਹਿਰੇ
ਬਣਾ ਦੇ ਆਸ਼ੀਆਨਾ ਉਸ ਬਗ਼ੀਚੇ,
ਚਹੇ ਰੱਖ ਡਾਲੀਆਂ ਤੇ ਚਿਹਚਹਾਂਦੀ।

* * *

## ਖਿੱਚ

ਤੁਸਾਂ ਬੰਨ੍ਹਿਆ ਨੇਮ—"ਵੱਡੇ ਖਿੱਚਣ ਛੋਟਿਆਂ"
ਸੂਰਜ ਖਿੱਚੇ ਧਰਤਿ, ਧਰਤ ਫਿਰ ਚੰਦ ਨੂੰ,
ਚੰਦ ਮਾਰਦਾ ਖਿੱਚ ਉਛਾਲੇ ਸਾਗਰਾਂ।
ਰਖ ਆਪਣੇ ਵਲ ਖਿੱਚ ਸਭ ਤੋਂ ਵੱਡਿਆ !
ਖਿੱਚ ਅਪਣੀ ਵਲ ਖਿੱਚ ਅਸਾਨੂੰ ਨਿੱਕਿਆਂ !
ਜੇ ਨਾ ਰਖੇਂ ਖਿੱਚ ਸਾਂਈਆਂ ਮੇਰਿਆ।
ਜਾਸਾਂ ਹਾਇ ਗੁਆਚ ਬਨ ਤੇ ਬੇਲਿਆਂ !

* * *

## ਓਝਲ ਡਾਚੀ

ਹੇ ਅਰੂਪ ! ਤੁਸੀਂ ਰੂਪਵਾਨ ਹੋ ਕਦੇ ਤਾਂ ਲਾਡ ਲਡਾਓ,
ਯਾ ਅਰੂਪ ਕਰ ਕਦੇ ਅਸਾਨੂੰ ਦਰਸ-ਅਰੂਪ ਦਿਖਾਓ।
ਸੱਸੀ ਵਾਙੂ ਥਾਂਹ ਉਲਾਰਾਂ 'ਓਝਲ-ਡਾਚੀ' ਮਗਰੇ ;
ਦਿਨੇ ਰਾਤ ਪਈ ਕੂਕਾਂ ਸਾਂਈਆਂ ! ਆ ਜਾਓ, ਆ ਜਾਓ।

* * *

## ਬਿਥੁੰਨ ਪੱਥਰ

ਇਕ ਪੱਥਰ ਹੈ ਪਿਆ ਬੇਡੌਲ
ਹੈ ਬਿਥੁੰਨ ਤੇ ਕੋਈ ਨਾ ਰੂਪ।
ਬੁਤ ਤ੍ਰਾਸ਼ ਦੀ ਪਈ ਨਿਗਾਹ
ਉਸ ਨੇ ਓਸ ਵਿਚ ਤੱਕੀ ਤਸਵੀਰ,
ਨਾਲ ਤੱਕਿਆ ਵਾਧੂ ਦਾ ਪੱਥਰ
ਜਿਸ ਰਖੀ ਤਸਵੀਰ ਲੁਕਾਅ।
ਲੈ ਕੇ ਸੱਥਰੀ ਹਥ ਇਕ ਵਿਚ
ਦੂਜੀਓਂ ਦੇਇ ਹਥੌੜੀ ਦੀ ਸੱਟ
ਉਕਰ ਉਕਰ ਕੇ ਵਾਧੂ ਦਾ ਪੱਥਰ
ਕਰ ਵੱਖ, ਕਰ ਦਿਤੇ ਸੁ ਦੂਰ।
ਦੇਖੋ ਬਣ ਗਿਆ ਸੁਹਣੀ ਤਸਵੀਰ
ਓ ਪੱਥਰ ਬੇਡੌਲ ਬੇਥੁਨ।
ਤਿਵੇਂ
ਮੇਰੀ 'ਮਨ ਦੀ ਸ਼ਿਲਾ' ਬੇਡੌਲ
ਹੈ ਬਿਥੁੰਨ ਇਕ ਪੱਥਰ ਦੇ [illegible]ਡ,
ਪਰ ਤੂੰ ਓਸ ਵਿਚ ਆਪਣੀ ਤਸਵੀਰ
ਚਹੇਂ ਉਕਰਨੀ 'ਸਾਂਈਆਂ' ਆਪ।
ਜੋ ਕਛ ਓਸ ਵਿਚ ਗ਼ੈਰ ਹੈ ਗੋਰ.

ਉਸ ਨੂੰ ਸੱਥਰੀ ਦੀ ਦੇ ਦੇ ਸੱਟ
ਪਰੇ ਕਰਨ ਉਕੇਰ ਉਕੇਰ।

... ... ..

ਮੈਨੂੰ ਹੁੰਦੀ ਹੈ ਪੀੜ,
ਪੀੜ ਕਰਦੀ ਹੈ ਹਾਇ ਤੇ ਹਾਇ।
ਨਹੀਂ ਦੇਖਦੀ ਸਾਂਈਆਂ! ਤੈਂ ਪਜਾਰ,
ਰਿਹੈਂ ਆਪਣੀ ਤਸਵੀਰ ਉਤਾਰ
ਮੈਂ ਪੱਥਰ ਦੀ 'ਮਨ ਸ਼ਿਲਾ' ਵਿਚ—
ਜੋ ਕੁਛ ਗ਼ੈਰ ਹੈ ਕਰਨੈਂ ਤੂੰ ਦੂਰ।
ਤਾਂ ਕਿ ਨਿਕਲ ਪਵੇ ਤਸਵੀਰ—
ਤੇਰੀ ਅਨੁਭਵੀ ਸੁਹਣੀ ਤਸਵੀਰ।

... ... ... ...

ਮੇਰੇ ਸਾਂਈਆਂ! ਤੂੰ ਹੈਂ ਕਲਾਵਾਨ.
'ਤੇਰੀ ਕਲਾ ਹੈ ਮਿਹਰ-ਭਰਪੂਰ'
ਇਉਂ ਸਮਝਣ ਦਾ ਦਈਂ ਸ਼ਊਰ
ਬੇ ਸ਼ਊਰੀਆਂ ਕਰੀਂ ਚਾ ਦੂਰ।

* * *

## ਅੱਚਣ ਚੇਤੀ ਦਾ ਝਲਕਾ

ਤਿਲਕ ਗਈ ਮੇਰੇ ਹੱਥ ਦੀ ਪੂਣੀ,
ਚੁੱਪ ਹੋ ਗਈ ਘੂਕੇਂਦੜੀ ਚਰਖੀ,
ਅਰਸ਼ਾਂ ਦਾ ਚੰਦ ਜ਼ਿਮੀ ਆ ਖਲੋਤਾ,
ਸੂਰਤ ਗਈ ਮੈਥੋਂ ਨਿਰਖੀ ਨ ਪਰਖੀ,
ਕੰਬ ਗਈ ਮੇਰੇ ਨੈਣਾਂ ਦੀ ਜੋਤੀ,
ਜਿੰਦ ਗਈ ਵਿਚ ਜਿੰਦ ਦੇ ਕਰਖੀ ।
ਦਰਸ ਸਮਾਵਾਂ ਕਿ ਦਰਸ਼ਨ ਮਾਣਾਂ ?
ਲਹਿਰ ਚੜ੍ਹੇ ਇਕ ਲਹਿਰ ਤੇ ਹਰਖੀ ।

* * *

10495 D of L—Govt. Press U.T., Chd.

